


6

੧ੴ ਵਾਹਿਗੁਰੂ ਜੀ ਕੀ ਫ਼ਤਹਿ ॥

# ਸਾਕਾ ਨਨਕਾਣਾ ਸਾਹਿਬ

5 ਰੁਪਏ

ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

# ਸਾਕਾ ਨਨਕਾਣਾ ਸਾਹਿਬ

ਆਮ ਜਨਤਾ, ਜੋ ਸਿੱਖ ਇਤਿਹਾਸ ਤੋਂ ਕੋਰੀ ਹੈ, ਕਈ ਵਾਰੀ ਸਿੱਖ ਬਜ਼ੁਰਗਾਂ ਵਲੋਂ ਪਾਏ ਪੂਰਨਿਆਂ ਪੁਰ ਕਿੰਤੂ ਕਰ ਦਿੰਦੀ ਹੈ। ਉਹਨਾਂ ਵਾਸਤੇ ਉਬਲਦੇ ਜਲਾਂ ਵਿਚ ਪ੍ਰਾਣ ਦੇਣੇ ਰੰਬੀਆਂ ਨਾਲ ਖੋਪਰੀ ਉਤਰਵਾਣੀ, ਨੀਹਾਂ ਵਿਚ ਚਿਣੇ ਜਾਣਾ, ਬੰਦ ਬੰਦ ਜੁਦਾ ਕਰਾਉਣਾ, ਆਰੇ ਨਾਲ ਜਿੰਦੇ ਚਿਰ ਜਾਣਾ ਅਸੰਭਵ ਹੈ। ਇਹ ਹੁਣ ਦੀ ਹਾਲਤ ਨਹੀਂ, ਅੱਜ ਤੋਂ ੫੭ ਸਾਲ ਪਹਿਲਾਂ ਵੀ ਆਮ ਲੋਕਾਈ ਇੰਝ ਸੋਚਦੀ ਸੀ। ਉਸ ਵੇਲੇ ਇਕ ਐਸਾ ਸਾਕਾ ਹੋਇਆ ਜਿਸ ਨੇ ਪਿਛਲੇ ਇਤਿਹਾਸ ਨੂੰ ਦੁਹਰਾ ਹੀ ਨਹੀਂ ਦਿੱਤਾ, ਬਲਕਿ ਦੁਨੀਆਂ ਨੂੰ ਝੂਣ ਕੇ ਰੱਖ ਦਿਤਾ। ਆਉ ! ਉਸ ਤੇ ਅੱਜ ਵਿਚਾਰ ਕਰੀਏ :

ਨਨਕਾਣਾ ਸਾਹਿਬ ਸਤਿਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਅਸਥਾਨ ਹੈ, ਇਸ ਲਈ ਗੁਰਦੁਆਰਿਆਂ ਵਿਚ ਇਸ ਦੀ ਸ਼ਰੋਮਣੀ ਥਾਂ ਹੈ। ਨਨਕਾਣਾ ਸਾਹਿਬ ਦਾ ਸਾਕਾ ਜੋ ਇਸ ਸਦੀ ਦੇ ਆਰੰਭ ਵਿਚ ਹੋਇਆ, ਨੇ ਜਿਥੇ ਪੁਰਾਤਨ ਸਿੱਖ ਇਤਿਹਾਸ ਦੀ ਯਾਦ ਤਾਜ਼ਾ ਕਰ ਦਿਤੀ ਉਥੇ ਆਉਣ ਵਾਲੇ ਸਮੇਂ ਲਈ ਵੀ ਵਿਸ਼ੇਸ ਪੂਰਨੇ ਪਾ ਦਿਤੇ। ਨਨਕਾਣਾ ਸਾਹਿਬ ਵਿਖੇ ਗੁਰਦੁਆਰਾ ਜਨਮ ਅਸਥਾਨ ਤੇ ਹੋਏ ਇਸ ਸਾਕੇ ਨੂੰ ਸਮਝਣ ਲਈ, ਸਾਨੂੰ ਗੁਰਦੁਆਰਾ ਸੁਧਾਰ ਲਹਿਰ ਜਾਂ ਅਕਾਲੀ ਲਹਿਰ ਅਤੇ ਉਸ ਤੋਂ ਵੀ ਪਹਿਲੇ ਹਾਲਾਤ ਤੇ ਇਕ ਮੋਟੀ ਜਿਹੀ ਨਜ਼ਰ ਮਾਰਨੀ ਪਵੇਗੀ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਪਿਛੋਂ ਸੱਠ ਸੱਤਰ ਸਾਲ ਦਾ ਸਮਾਂ ਖਾਲਸੇ ਲਈ ਡਾਢੇ ਕਰੜੇ ਇਮਤਿਹਾਨ ਦਾ ਸਮਾਂ ਸੀ। ਹਕੂਮਤ ਖਾਲਸੇ ਦਾ ਖੁਰਾ ਖੋਜ ਮਿਟਾ ਦੇਣ ਤੇ ਤੁਲੀ ਹੋਈ ਸੀ ਸ਼ਾਹੀ ਹੁਕਮ ਇਨ੍ਹਾਂ ਸ਼ਬਦਾਂ ਵਿਚ ਜਾਰੀ ਕੀਤੇ ਹੋਏ ਸਨ :

"ਨਾਨਕ ਪਰੱਸਤਾਂ ਰਾ ਹਰ ਜਾ ਕਿ ਬਾਇੰਦੇ ਬਾ ਕਤਲ ਰਸਾਨੇਦ"

ਨਾਨਕ ਨਾਮ ਲੇਵਾ ਜਿਥੇ ਵੀ ਹੋਣ ਕਤਲ ਕਰ ਦਿਤੇ ਜਾਣ। ਸਿੰਘਾਂ ਦੇ ਸਿਰਾਂ ਦਾ ਮੁਲ ਮਿਲਦਾ ਸੀ। ਸਿੰਘ ਘਰ ਘਾਟ ਛਡ ਜੰਗਲਾਂ ਬੇਲਿਆਂ ਅਤੇ ਥਲਾਂ ਵਿਚ ਜਾ ਛੁਪੇ ਸਨ। ਜੋ ਬਾਹਰ ਰਹੇ ਮਾਰੇ ਗਏ। ਅਜਿਹੀ ਹਾਲਤ ਵਿਚ ਗੁਰ ਅਸਥਾਨਾਂ ਦੀ ਸੰਭਾਲ ਸਿੰਘਾਂ ਲਈ ਸੰਭਵ ਹੀ ਨਹੀਂ ਸੀ। ਐਸੇ ਸਮੇਂ ਵਿਚ ਜੇਕਰ ਇਹ ਅਸਥਾਨ ਕਾਇਮ ਰਹਿ ਸਕੇ ਤਾਂ ਇਹ ਉਦਾਸੀ ਸੰਪਰਦਾ ਦੇ ਸੰਤਾਂ ਦੇ ਸਦਕੇ ਹੀ ਸੀ। ਉਸ ਸਮੇਂ ਇਨ੍ਹਾਂ ਸੰਤਾਂ ਦੀ ਇਹ ਵਡੀ ਸੇਵਾ ਸੀ ਕਿ ਇਨ੍ਹਾਂ ਨੇ ਗੁਰ ਅਸਥਾਨਾਂ ਨੂੰ ਸੰਭਾਲ ਰਖਿਆ। ਪਰੰਤੂ ਉਨ੍ਹਾਂ ਦੇ ਨਿਜੀ ਵਿਸ਼ਵਾਸ ਅਤੇ ਪ੍ਰਚਲਤ ਹਿੰਦੂ ਪ੍ਰਭਾਵ ਥਲੇ ਗੁਰ ਅਸਥਾਨ ਬ੍ਰਾਹਮਣੀ ਰੰਗਤ ਫੜਦੇ ਗਏ। ਇਨ੍ਹਾਂ ਵਿਚ ਦੇਵੀ ਦੇਵਤਿਆਂ ਤੋਂ ਇਲਾਵਾ ਮਨਕਲਪਤ ਗੁਰੂ ਮੂਰਤਾਂ ਤੇ ਗੁਰੂ ਸਾਹਿਬਾਨ ਦੇ ਬੁਤ ਰਖੇ ਜਾਣੇ ਆਰੰਭ ਹੋ ਗਏ ਅਤੇ ਗੁਰਦੁਆਰਿਆਂ ਦੀ ਮਰਯਾਦਾ ਹਿੰਦੂ ਠਾਕੁਰ-ਦੁਆਰਿਆਂ ਵਾਲੀ ਹੋ ਗਈ। ਫਿਰ ਸਿੱਖ ਮਿਸਲਾਂ ਅਤੇ ਮਹਾਰਾਜਾ ਰਣਜੀਤ ਸਿੰਘ ਦਾ ਸਮਾਂ ਆਇਆ। ਸਿਖ ਰਾਜ ਦੇ ਸਮੇਂ ਭਾਵੇਂ ਗੁਰਦੁਆਰਿਆਂ ਦੀਆਂ ਜਾਇਦਾਦਾਂ ਤੇ ਇਮਾਰਤਾਂ ਬਣਾਉਣ ਵਲ ਕੁਝ ਧਿਆਨ ਦਿਤਾ ਗਿਆ ਪਰੰਤੂ ਇਨ੍ਹਾਂ ਦੀ ਅੰਦਰਲੀ ਮਰਯਾਦਾ ਉਦਾਸੀ ਸੰਤਾਂ ਦੇ ਹੱਥ ਹੀ ਰਹੀ। ਸੰਨ 1849 ਵਿਚ ਪੰਜਾਬ ਅੰਦਰ ਅੰਗਰੇਜ਼ ਰਾਜ ਹੋ ਜਾਣ

ਪਿਛੋਂ ਲਗਭਗ ਸੱਤਰ ਸਾਲ ਇਸ ਦਸ਼ਾ ਵਿਚ ਕੋਈ ਫਰਕ ਨਾ ਪੈ ਸਕਿਆ, ਬਲਕਿ ਅੰਗਰੇਜ਼ ਤਾਂ ਗੁਰਦੁਆਰਿਆਂ ਦੀ ਮਹੱਤਤਾ ਨੂੰ ਘਟਾ ਕੇ ਰਾਜ਼ੀ ਸੀ, ਜਿਸ ਲਈ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਤੇ ਤਰਨ ਤਾਰਨ ਆਦਿ ਗੁਰਦੁਆਰੇ ਤਾਂ ਸਿਧਾ ਸਰਕਾਰੋਂ ਥਾਪੇ ਸਰਬਰਾਹਾਂ ਦੇ ਹੱਥ ਸਉਂਪੇ ਗਏ। ਹੋਰ ਗੁਰਦੁਆਰਿਆਂ ਲਈ ਸੰਬੰਧਤ ਮਹੰਤ ਅਤੇ ਪੁਜਾਰੀ, ਸਰਕਾਰ ਦੇ ਹੱਥ ਠੋਕੇ ਬਣਾਏ ਗਏ। ਇਸ ਪ੍ਰਕਾਰ ਸਰਕਾਰ ਵਲੋਂ ਸ਼ਹਿ ਮਿਲਣ ਤੇ ਇਨ੍ਹਾਂ ਨੂੰ ਆਪਣੀਆਂ ਮਨਮਾਨੀਆਂ ਕਰਨ ਲਈ ਥਾਪੜਾ ਦਿੱਤਾ।

ਇਸ ਸਮੇਂ ਹੀ ਸੰਨ 1873 ਵਿਚ ਸਿੰਘ ਸਭਾ ਲਹਿਰ ਦਾ ਆਰੰਭ ਹੋਇਆ। ਇਸ ਲਹਿਰ ਦੀ ਕੌਮ ਨੂੰ ਸਭ ਤੋਂ ਵਡੀ ਦੇਣ ਵਿਦਿਆ ਪ੍ਰਚਾਰ ਦੇ ਨਾਲ ਸਿੱਖ ਧਰਮ ਤੇ ਰਹਿਤ ਮਰਯਾਦਾ ਨੂੰ ਠੀਕ ਅਰਥਾਂ ਵਿਚ ਸਿਖੀ ਰੰਗਤ ਦੇਣਾ ਸੀ। ਸਿੰਘ ਸਭਾ ਲਹਿਰ ਨੇ ਪ੍ਰਚਾਰ ਦੇ ਵਖਰੇ ਕੇਂਦਰ ਕਾਇਮ ਕੀਤੇ, ਜਿਨ੍ਹਾਂ ਨੂੰ ਸਿੰਘ-ਸਭਾਵਾਂ ਕਿਹਾ ਜਾਂਦਾ ਹੈ। ਪਰੰਤੂ ਇਤਿਹਾਸਕ ਗੁਰਦੁਆਰਿਆਂ ਵਿਚੋਂ ਮਹੰਤਾਂ ਤੇ ਪੁਜਾਰੀਆਂ ਨੇ, ਜੋ ਬ੍ਰਾਹਮਣੀ ਪ੍ਰਭਾਵ ਥਲੇ ਹੋਣ ਤੋਂ ਇਲਾਵਾ ਸਰਕਾਰ ਦੇ ਇਸ਼ਾਰੇ ਤੇ ਨਚਦੇ ਸਨ, ਸਿੰਘ ਸਭਾ ਲਹਿਰ ਦੇ ਅਸਰ ਨੂੰ ਨਾ ਕਬੂਲਿਆ; ਇਸ ਦੀ ਇਕ ਮਿਸਾਲ ਇਸ ਪ੍ਰਕਾਰ ਹੈ :

ਕਹੀਆਂ ਜਾਂਦੀਆਂ ਅਛੂਤ ਜਾਤੀਆਂ ਵਿਚੋਂ ਇਕ ਪ੍ਰਾਣੀ ਨੇ ਕੇਸ ਰਖ ਕੇ ਖੰਡੇ ਦਾ ਅੰਮ੍ਰਿਤ ਛਕਿਆ ਤੇ ਆਪਣੇ ਸਾਰੇ ਪਰਵਾਰ ਨੂੰ ਸਿੰਘ ਸਜਾਇਆ। ਇਹ ਨਵਾਂ ਸਜਿਆ ਸਿੰਘ-ਪਰਵਾਰ ਸਮੇਤ ਕੜਾਹ ਪ੍ਰਸ਼ਾਦ ਦਾ ਥਾਲ ਸਿਰ ਤੇ ਉਠਾਏ ਬੜੇ ਸਤਿਕਾਰ ਨਾਲ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦਰਸ਼ਨਾਂ ਨੂੰ ਗਿਆ। ਪੁਜਾਰੀਆਂ ਨੇ ਨਾ ਕੇਵਲ ਇਸਦਾ ਲਿਆਂਦਾ ਪ੍ਰਸ਼ਾਦ ਹੀ ਮੋੜ ਦਿਤਾ, ਬਲਕਿ ਉਸਨੂੰ ਧੱਕੇ ਮਾਰ ਕੇ ਬਾਹਰ ਕਢ ਦਿਤਾ। ਬਾਹਰ ਜਾ ਕੇ ਇਹ ਤੇ ਇਸ ਦੇ ਪਰਵਾਰ ਨੇ ਈਸਾਈ ਪਾਦਰੀ ਪਾਸੋਂ ਬਪਤਿਸਮਾ ਲੈ ਕੇ ਈਸਾਈ ਮਤ ਧਾਰਨ ਕੀਤਾ। ਕੇਸ ਕਟਾ ਕੇ ਹੈਟ ਪਹਿਨ ਲਿਆ। ਸਮੁੱਚੀ ਰਹਿਣੀ ਈਸਾਈਆਂ ਵਾਲੀ ਬਣਾ ਲਈ ਅਥਵਾ ਟਾਈ, ਪੈਂਟ, ਕੋਟ ਸਜਾ ਲਏ। ਕੁਝ ਸਮਾਂ ਪਾ ਕੇ ਇਹੋ ਈਸਾਈ ਸਾਹਿਬ' ਰੋਅਬ ਨਾਲ ਸ੍ਰੀ ਹਰਿਮੰਦਰ ਸਾਹਿਬ ਪੁਜਾ, ਜਿਥੇ ਬੜੇ ਸਤਿਕਾਰ ਨਾਲ ਇਸ ਨੂੰ ਦਰਸ਼ਨ ਕਰਾਏ ਗਏ ਤੇ ਸਿਰੋਪਾ ਦਿਤਾ ਗਿਆ।

ਅਜਿਹੀਆਂ ਹੀ ਹਾਲਤਾਂ ਵਿਚ ਗੁਰਦੁਆਰਾ ਸੁਧਾਰ ਲਹਿਰ ਜੋ ਪਹਿਲੀ ਜਗਤ ਜੰਗ ਦੇ ਖਾਤਮੇ ਦੇ ਥੋੜਾ ਚਿਰ ਹੀ ਪਿਛੋਂ ਸ਼ੁਰੂ ਹੋਈ ਸੀ, ਨੇ 6-7 ਸਾਲ. ਤਾਕਤਵਰ ਅੰਗਰੇਜ਼ ਰਾਜ ਨੂੰ ਹਫੜਾ ਦਫੜੀ ਪਾਈ ਸੀ। ਇਸ ਨੂੰ ਸਮਝਣ ਲਈ ਇਸਦੇ ਕਾਰਣਾਂ ਤੇ ਵਿਚਾਰ ਕਰਨੀ ਜ਼ਰੂਰੀ ਹੈ।

ਅੰਗਰੇਜ਼ ਸਾਮਰਾਜ ਦੀ ਰਣ-ਨੀਤੀ ਵਿਚ ਪੰਜਾਬ ਨੂੰ ਵਿਸ਼ੇਸ਼ ਥਾਂ ਪ੍ਰਾਪਤ ਸੀ। ਇਥੋਂ ਦੇ ਮੁਸਲਮਾਨਾਂ ਤੇ ਸਿਖਾਂ ਨੂੰ ਭਰਤੀ ਵੇਲੇ ਪਹਿਲ ਮਿਲਦੀ ਸੀ ਅਤੇ ਸਿੱਖਾਂ ਨੂੰ ਜ਼ਿਆਦਾ ਪਸੰਦ ਕੀਤਾ ਜਾਂਦਾ ਸੀ। ਉਡਵਾਇਰ ਦੀਆਂ ਨਜ਼ਰਾਂ ਵਿਚ "ਹਿੰਦੁਸਤਾਨ ਵਿਚ ਫੌਜੀ ਸਥਿਤੀ ਦੀ ਕੁੰਜੀ ਪੰਜਾਬ ਸੀ ਅਤੇ ਹਿੰਦੁਸਤਾਨੀ ਫੌਜ ਲਈ ਮੁਖ ਭਰਤੀ ਖੇਤਰ ਸੀ। ਜੰਗ ਦੇ ਚਹੁੰ ਸਾਲਾਂ ਵਿਚ ਸਿੱਖਾਂ ਨੇ ਆਪਣੀ ਕੁਲ 25 ਲੱਖ ਦੀ ਆਬਾਦੀ ਵਿਚੋਂ (ਬਰਿਟਿਸ਼ ਇੰਡੀਆ ਦਾ ਇਕ ਫੀ ਸਦੀ ਨਾਲੋਂ ਵੀ ਘਟ) 90,

ਹਜ਼ਾਰ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਲੜਾਕੂ ਜਵਾਨ ਮੁਹੱਈਆ ਨਹੀਂ ਸਨ ਕੀਤੇ।" (India as I know it—by M.O Dioyer) ਇਸ ਲਈ ਪੰਜਾਬ ਵਿਚ ਕੋਈ ਅਜਿਹੀ ਧਾਰਮਕ ਜਾਂ ਰਾਜਸੀ ਤਹਿਰੀਕ ਨਹੀਂ ਉਠਣ ਦਿਤੀ ਜਾਂਦੀ ਸੀ, ਜਿਹੜੀ ਭਰਤੀ ਵਿਚ ਵਿਘਨ ਪਾਕੇ ਫੌਜੀਆਂ ਉਤੇ ਬੁਰਾ ਅਸਰ ਪਾਵੇ ਅਤੇ ਗੌਰਮਿੰਟ ਨੂੰ ਪਰੇਸ਼ਾਨ ਕਰੇ। ਇਸੇ ਕਾਰਨ ਲਾਇਲਪੁਰ ਦੀ 1906-07 ਦੀ ਗਦਰ ਤਹਿਰੀਕ ਨੂੰ ਬੇ-ਰਹਿਮੀ ਨਾਲ ਕੁਚਲ ਦਿਤਾ ਗਿਆ।

1857 ਦੇ ਗਦਰ ਤੋਂ ਬਾਅਦ, 1858 ਵਿਚ ਮਹਾਰਾਣੀ ਵਿਕਟੋਰੀਆ ਨੇ ਐਲਾਨ ਕੀਤਾ ਸੀ ਕਿ ਉਸ ਦੀ ਸਰਕਾਰ ਹਿੰਦੁਸਤਾਨੀ ਲੋਕਾਂ ਦੇ ਮਜ਼ਬੀ ਮਾਮਲਿਆਂ ਵਿਚ ਦਖਲ ਨਹੀਂ ਦੇਵੇਗੀ। ਜਿਥੋਂ ਤਕ ਸਿੱਖ ਧਰਮ ਤੇ ਉਹਨਾਂ ਦੇ ਗੁਰਦੁਆਰਿਆਂ ਦਾ ਸੰਬੰਧ ਸੀ, ਅੰਗਰੇਜ਼ ਹਾਕਮਾਂ ਦੀ ਪਾਲਿਸੀ ਇਸ ਐਲਾਨ ਦੇ ਉਲਟ ਸੀ – ਕਿ ਸਿੱਖ ਧਰਮ ਅਤੇ ਗੁਰਦੁਆਰਾ ਪ੍ਰਬੰਧ ਵਿਚ ਦਖਲ ਦਿੱਤਾ ਜਾਏ ਅਤੇ ਸਿਖਾਂ ਨੂੰ ਆਪਣੇ ਅਧੀਨ ਜਾਂ ਘਟੋ ਘਟ ਅਸਰ ਥੱਲੇ ਰਖਿਆ ਜਾਵੇ ਅਤੇ ਆਪਣੇ ਰਾਜ ਦੀ ਮਜ਼ਬੂਤੀ ਲਈ ਵਰਤਿਆ ਜਾਏ।

ਉਂਝ ਵੀ ਅੰਗਰੇਜ਼ ਹਾਕਮ ਏਹੋ ਜੇਹੇ ਐਲਾਨ ਅਮਲ ਕਰਨ ਲਈ ਨਹੀਂ ਸਨ ਕਰਦੇ, ਲੋਕਾਂ ਦੀ ਅੱਖੀਂ ਘੱਟਾ ਪਾ ਕੇ, ਛਿਕੇ ਉਤੇ ਟੰਗ ਛੱਡਣ ਲਈ ਕਰਦੇ ਸਨ। ਇਸੇ ਕੁਟਲ ਨੀਤੀ ਅਨੁਸਾਰ ਸਿੱਖ ਰਾਜ ਦੀ ਸ਼ਿਕਸਤ ਦੇ ਕੁਝ ਸਾਲ ਪਿਛੋਂ ਹੀ ਅੰਗਰੇਜ਼ਾਂ ਨੇ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਉਸ ਨਾਲ ਸੰਬੰਧਤ ਗੁਰਦੁਆਰਿਆਂ ਨੂੰ ਆਪਣੇ ਅਧੀਨ ਕਰ ਲਿਆ ਅਤੇ ਸਿੱਖ ਸਿਧਾਂਤਾਂ ਨੂੰ ਤੋੜਨਾ ਮਰੋੜਨਾ ਅਤੇ ਦਰਬਾਰ ਸਾਹਿਬ ਤੇ ਹੋਰ ਗੁਰਦੁਆਰਿਆਂ ਨੂੰ ਆਪਣੇ ਰਾਜ ਦੀ ਮਜ਼ਬੂਤੀ ਲਈ ਵਰਤਣਾ ਸ਼ੁਰੂ ਕਰ ਦਿਤਾ।

1881 ਵਿਚ ਪੰਜਾਬ ਦੇ ਲੈਫਟੀਨੈਂਟ ਗਵਰਨਰ 'ਇਜਰਟਨ' ਨੇ ਲਾਰਡ 'ਰਿਪਨ' ਨੂੰ ਚਿੱਠੀ ਲਿਖੀ ਜਿਸ ਵਿਚ ਉਸ ਨੇ ਆਖਿਆ, "ਸਿਖ ਗੁਰਦੁਆਰਿਆਂ ਦੇ ਪ੍ਰਬਧ ਨੂੰ ਅਜੇਹੀ ਕਮੇਟੀ ਦੇ ਹੱਥਾਂ ਵਿਚ ਜਾਣ ਦੇਣ ਦੀ ਆਗਿਆ ਦੇਣਾ ਜਿਹੜੀ ਗੌਰਮਿੰਟ ਕੰਟਰੋਲ ਤੋਂ ਆਜ਼ਾਦ ਹੋ ਚੁਕੀ ਹੋਵੇ, ਰਾਜਸੀ ਤੌਰ ਤੇ ਖਤਰਨਾਕ ਹੋਵੇਗਾ।

ਅੰਗਰੇਜ਼ਾਂ ਨੇ ਸਿੱਖ ਆਗੂਆਂ ਨੂੰ ਆਪਣੇ ਰਾਜਸੀ ਸੁਆਰਥਾਂ ਲਈ ਢਾਲ ਲਿਆ ਸੀ ਤਾਂ ਜੋ ਉਹ ਸਿੱਖਾਂ ਨੂੰ ਲੜਨ ਵਾਲੀ ਮਸ਼ੀਨ ਦੇ ਤੌਰ ਤੇ ਆਪਣੇ ਰਾਜ ਦੀ ਰਖਿਆ ਤੇ ਪਸਾਰ ਲਈ ਵਰਤ ਸਕਣ। ਸਿੰਘ ਸਭਾ ਲਹਿਰ, ਚੀਫ ਖਾਲਸਾ ਦੀਵਾਨ, ਐਜੂਕੇਸ਼ਨਲ ਕਾਨਫਰੰਸ, ਵਗੈਰਾ ਦੀ ਵਫਾਦਾਰੀ ਨੇ ਸਿੱਖਾਂ ਦੀ ਸੋਚ ਸ਼ਕਤੀ ਨੂੰ ਤਾਲੇ ਲਾ ਦਿੱਤੇ ਸਨ। ਉਹਨਾਂ ਦੇ ਦਿਮਾਗ ਵਿਚ ਕੁਟ ਕੁਟ ਕੇ ਭਰ ਦਿਤਾ ਗਿਆ ਸੀ ਕਿ ਅੰਗਰੇਜ਼ ਆਏ ਹੀ ਗੁਰੂ ਤੇਗ ਬਹਾਦਰ ਜੀ ਦੀ ਪੇਸ਼ੀਨਗੋਈ ਦੇ ਮੁਤਾਬਕ ਸਨ। ਮੇਕਾਲਿਫ ਨੇ ਇਸ ਸੰਬੰਧੀ ਇਸ਼ਾਰਾ ਕਰਦਿਆਂ ਲਿਖਿਆ ਸੀ ਕਿ 'ਸਿੱਖ ਪਵਿਤਰ ਗਰੰਥ ਵਿਚ ਬਰਿਟਿਸ਼ ਲੋਕਾਂ ਦੀ ਵਫਾਦਾਰੀ ਦੇ ਹੁਕਮ ਮੁਖਤਲਿਫ ਪੇਸ਼ੀਨਗੋਈਆਂ ਰਾਹੀਂ ਦਿਤੇ ਗਏ ਹਨ। ਉਸਦੇ ਵਿਚਾਰ ਵਿਚ ਇਹ ਏਹੋ ਜੇਹੀਆਂ ਪੇਸ਼ੀਨ ਗੋਈਆਂ ਹਨ, ਜਿਹਨਾਂ ਨੇ ਸਿੱਖਾਂ ਨੂੰ ਬਰਿਟਿਸ਼ ਰਾਜ ਦੀ ਅਤਿਅੰਤ ਵਫਾਦਾਰ, ਸਰਧਾਲੂ ਤੇ ਬਹਾਦਰ

ਰਿਆਇਆ ਬਣਾਇਆ ਹੈ।" (Memo—the politics of Sikh Community,Singh Sabha and the Chief Khalsa Diwan,byD.Petrie) ਮੁਕਦੀ ਗੱਲ ਇਹ ਹੈ ਕਿ ਅੰਗਰੇਜ਼ਾਂ ਲਈ ਸਿੱਖਾਂ ਦੀ ਵਫਾਦਾਰੀ ਦੀ ਸ਼ਰਤ ਇਹ ਸੀ ਕਿ ਸਿੱਖ ਧਰਮ ਉਹ ਹੋਵੇ ਜਿਹੜਾ ਉਹਨਾਂ ਨੂੰ ਮਨਜ਼ੂਰ ਹੋਵੇ। ਸਿਖਾਂ ਦੇ ਵਿਦਿਆ ਹਾਸਲ ਕਰਨ ਤੇ ਲਿਖ-ਪੜ੍ਹ ਜਾਣ ਤੋਂ ਉਹਨਾਂ ਨੂੰ ਡਰ ਲਗਦਾ ਸੀ ਅਤੇ ਖਾਲਸਾ ਕਾਲਜ ਅੰਮ੍ਰਿਤਸਰ ਨੂੰ ਵੀ ਆਪਣੇ ਹੇਠ ਹੀ ਰਖਣਾ ਚਾਹੁੰਦੇ ਸਨ। ਗੌਰਮਿੰਟ ਨੂੰ ਇਹ ਖਤਰਾ ਵੀ ਸੀ ਜੇ ਕਦੀ ਤੱਤ ਖਾਲਸਾ ਪਾਰਟੀ (ਸਿੰਘ ਸਭੀਆਂ) ਨੇ ਦਰਬਾਰ ਸਾਹਿਬ ਤੇ ਕਬਜ਼ਾ ਕਰ ਲਿਆ ਅਤੇ ਧਾਰਮਕ ਮਾਮਲਿਆਂ ਵਿਚ ਲੀਡਰਸ਼ਿਪ ਹਾਸਲ ਕਰਨ ਦੀ ਪੁਜ਼ੀਸ਼ਨ ਵਿਚ ਹੋ ਗਈ ਤਾਂ ਸਿਟੇ ਬਹੁਤ ਗੰਭੀਰ ਨਿਕਲ ਸਕਦੇ ਸਨ। ਇਸ ਲਈ ਅੰਗਰੇਜ਼ ਹਾਕਮਾਂ ਨੇ ਆਪਣੇ ਸਰਬਰਾਹਾਂ ਤੇ ਹੋਰ ਪਿਠੂਆਂ ਰਾਹੀਂ ਪੁਜਾ-ਰੀਆਂ ਨੂੰ ਪਹਿਲੋਂ ਹੀ ਤਿਆਰ ਕਰ ਛਡਿਆ ਹੋਇਆ ਸੀ ਕਿ ਉਹ "ਸਿੰਘ ਸਭੀਆਂ" ਤੋਂ ਖਬਰਦਾਰ ਰਹਿਣ, ਕਿਉਂਕਿ ਉਹ ਰਾਮਦਾਸੀਆਂ, ਚੂਹੜਿਆਂ ਤੇ ਕਮੀਣਾਂ ਨੂੰ ਆਪਣੇ ਵਿਚ ਸ਼ਾਮਲ ਕਰ ਰਹੇ ਹਨ। ਇਸ ਲਈ ਉਹਨਾਂ ਨੂੰ, ਜੇ ਉਹ ਦਰਬਾਰ ਸਾਹਿਬ ਆਉਣ, ਤਾਂ ਮੂੰਹ ਨਾ ਲਾਓ। ਅੰਗਰੇਜ਼ ਰਾਜ ਦੇ ਅਸਰ ਥਲੇ ਪੁਜਾਰੀ, ਸਿਖ ਧਰਮ ਦੇ ਅਸੂਲ ਤਿਆਗ ਚੁਕੇ ਸਨ ਅਤੇ ਬਰਿਟਿਸ਼ ਗੌਰਮਿੰਟ ਦੇ ਢਾਂਚੇ ਦਾ ਅੰਗ ਬਣ ਚੁਕੇ ਸਨ। ਇਹਨਾਂ ਸਿਖਾਂ ਨੂੰ ਗੁਲਾਮ ਬਣਾਈ ਰਖੋ ਅਤੇ ਦੂਜੀਆ ਕੌਮਾਂ ਨੂੰ ਗੁਲਾਮ ਬਨਾਣ ਲਈ ਵਰਤੋ, ਇਹ ਸੀ ਗੌਰਮਿੰਟ ਦੀ ਪਾਲਿਸੀ।*

ਗੌਰਮਿੰਟ ਆਪਣੇ ਹੱਥਾਂ ਵਿਚੋਂ ਗੁਰਦੁਆਰੇ ਨਹੀਂ ਸੀ ਛਡਣਾ ਚਾਹੁੰਦੀ ਕਿਉਂਕਿ ਇਤਿਹਾਸਕ ਗੁਰਦੁਆਰਿਆਂ ਨਾਲ ਬੜੀ ਧਾਰਮਕ ਤਾਕਤ ਤੇ ਦੌਲਤ ਜੁੜੀ ਹੋਈ ਸੀ ਤੇ ਗੌਰਮਿੰਟ ਨੇ ਲਗਾਤਾਰ ਇਸ ਦੌਲਤ ਤੇ ਤਾਕਤ ਨੂੰ ਆਪਣੇ ਰਾਜ ਤੇ ਰਾਜਸੀ ਮਕਸਦਾਂ ਲਈ ਵਰਤਿਆ।

1919 ਦੀ ਵਿਸਾਖੀ ਨੂੰ ਅੰਮ੍ਰਿਤਸਰ ਵਿਚ ਜਲਿਆਂ ਵਾਲੇ ਬਾਗ ਦੇ ਸਥਾਨ ਤੇ ਪੁਰਅਮਨ ਸ਼ਹਿਰੀਆਂ ਤੇ ਅੰਨੇਵਾਹ 1600 ਗੋਲੀਆਂ ਚਲਾਈਆਂ ਗਈਆਂ ਅਤੇ ਸੈਂਕੜੇ ਆਦਮੀ ਮਾਰੇ ਗਏ। ਇਸਦੇ ਬਾਅਦ ਪੰਜਾਬ ਵਿਚ ਕੁਝ ਹੋਰ ਫਸਾਦ ਹੋਏ। ਜਿਸਦੇ ਫਲ ਸਰੂਪ ਗੌਰਮਿੰਟ ਨੇ ਕਈ ਤਰ੍ਹਾਂ ਦੀਆਂ ਸਖਤੀਆਂ ਕੀਤੀਆਂ, ਜਿਵੇਂ ਕਿ ਮਾਰਸ਼ਲ ਲਾਅ ਲਾਉਣਾ, ਵਰਕਰਾਂ ਨੂੰ ਲੰਮੀਆਂ ਲੰਮੀਆਂ ਕੈਦਾਂ ਤੇ ਮੌਤ ਦੀਆਂ ਸਜ਼ਾਵਾਂ, ਕਸੂਰ ਵਿਚ ਸਖਤੀਆਂ, ਗੁਜਰਾਂਵਾਲੇ ਵਿਚ ਹਵਾਈ ਜਹਾਜ਼ਾਂ ਰਾਹੀਂ ਬੰਬਾਂ ਦੀ ਵਰਖਾ, ਅੰਮ੍ਰਿਤਸਰ ਵਿਚ ਲੋਕਾਂ ਨੂੰ ਢਿਡਾਂ ਭਾਰ ਚਲਣ ਲਈ ਮਜਬੂਰ ਕਰਨਾ, ਬੈਂਤ ਮਾਰਨ ਦੀਆਂ ਸਜ਼ਾਵਾਂ, ਔਰਤਾਂ ਦੀ ਬੇਪਤੀ ਅਤੇ ਹੋਰ ਅਨਗਿਣਤ ਜ਼ੁਲਮ।

ਇਹ ਸਨ ਅੰਮ੍ਰਿਤਸਰ ਤੇ ਪੰਜਾਬ ਦੇ ਦਰਦਨਾਕ ਹਾਲਾਤ ਅਪਰੈਲ 1919 ਵਿਚ। ਇਸੇ ਅੰਮ੍ਰਿਤਸਰ ਨੇ ਅਗਲੇ 6 ਸਾਲਾਂ ਵਿਚ ਅਕਾਲੀ ਤਹਿਰੀਕ ਦਾ ਗੜ੍ਹ ਬਣਨਾ

*ਅਜ ਦੇ ਹਾਲਾਤ ਨੂੰ ਗਹੁ ਨਾਲ ਦੇਖਿਆ ਜਾਵੇ ਤਾਂ ਸਾਡੇ ਧਾਰਮਿਕ ਲੀਡਰ ਅਤੇ ਅਖੌਤੀ ਸਾਧ-ਸੰਤ ਵੀ ਅਨਮਤੀਆਂ ਤੇ ਸਰਕਾਰ ਦੀ ਝੋਲੀ ਚੁਕੀ ਕਰਦੇ ਹਨ ਤੇ ਸਿੱਖ ਪੰਥ ਦੇ ਹਿਤਾਂ ਨੂੰ ਆਪਣੇ ਨਿਜੀ ਹਿਤਾਂ ਤੋਂ ਵਾਰ ਦਿੰਦੇ ਹਨ।

ਸੀ ਅਤੇ ਸਿੱਖਾਂ ਨੂੰ ਜਥੇਬੰਦ ਕਰਕੇ ਅੰਗਰੇਜ਼ ਰਾਜ ਨਾਲ ਡਟ ਕੇ ਅੜਾ ਲੈਣਾ ਸੀ।

ਇਸ ਤੋਂ ਇਲਾਵਾ ਕੁਝ ਹੋਰ ਵੀ ਕਾਰਨ ਸਨ ਜਿਹਨਾਂ ਨੇ ਹਾਲਾਤ ਨੂੰ ਉਭਾਰ ਦਿਤਾ। ਖੁਦ ਸਿੱਖਾਂ ਦੇ ਧਾਰਮਕ ਜਜ਼ਬਿਆਂ ਨੂੰ ਗੌਰਮਿੰਟ ਕਈ ਸਾਲਾਂ ਤੋਂ ਲਤਾੜਦੀ ਚਲੀ ਆ ਰਹੀ ਸੀ, ਜਿਵੇਂ ਕਿਰਪਾਨ ਪਹਿਨਣ ਵਾਲਿਆਂ ਨੂੰ ਫੜਨਾ, ਗੁਰਦੁਆਰਾ ਰਕਾਬ ਗੰਜ ਦੀ ਕੰਧ ਢਾਣਾ, ਦਰਬਾਰ ਸਾਹਿਬ ਦਾ ਪਾਣੀ ਬੰਦ ਕਰਨਾ ਆਦਿ। ਇਨਾਂ ਮਸਲਿਆਂ ਨੇ ਸਿਖਾਂ ਨੂੰ ਬੜਾ ਦੁਖੀ ਕੀਤਾ ਹੋਇਆ ਸੀ ਅਤੇ ਉਨਾਂ ਦੇ ਦਿਲ ਕੁਝ ਕਰਨ ਲਈ ਉਬਲ ਰਹੇ ਸਨ। ਹਾਲਤ ਏਥੋਂ ਤਕ ਨਿਘਰ ਚੁੱਕੀ ਸੀ ਕਿ ਪੁਜਾਰੀ, ਗੁਰਦੁਆ-ਰਿਆਂ ਵਿਚ ਸੁਧਾਰ ਕਰਨ ਵਾਲਿਆਂ ਨੂੰ ਘ੍ਰਿਣਾ ਦੀ ਨਜ਼ਰ ਨਾਲ ਵੇਖਦੇ ਸਨ। ਉਹ ਦੇਸ਼-ਸੇਵਕਾਂ ਨੂੰ ਜੋ ਅੰਗਰੇਜ਼ ਸਾਮਰਾਜ ਤੋਂ ਬਾਗੀ ਸਨ, ਸਿੱਖੀ ਤੋਂ ਪਤਿਤ ਹੋਣ ਦੇ ਫਤਵੇ ਦੇਂਦੇ ਸਨ ਅਤੇ ਅਖੌਤੀ ਅਛੂਤਾਂ ਤੋਂ ਸਿੰਘ ਸਜ ਜਾਣ ਵਾਲਿਆਂ ਦੇ ਅਰਦਾਸੇ ਨਹੀਂ ਸਨ ਕਰਦੇ। ਦੂਜੇ ਪਾਸੇ ਜੇ ਅੰਗਰੇਜ਼ ਜਾਂ ਐਂਗਲੋ-ਇੰਡੀਅਨ ਹਾਕਮ ਗੁਰਦੁਆਰੇ ਵਿਚ ਆ ਜਾਂਦੇ ਤਾਂ ਇਹ ਉਹਨਾਂ ਦੇ ਅੱਗੇ-ਪਿਛੇ ਭਜੇ ਫਿਰਦੇ ਸਨ। ਉਹਨਾਂ ਨੂੰ ਸਿਰੋਪਾ ਦੇਂਦੇ ਸਨ ਅਤੇ ਉਹਨਾਂ ਉੱਤੇ ਅੰਗਰੇਜ਼ ਰਾਜ ਦੇ ਪੂਰੇ ਵਫਾਦਾਰ ਅਤੇ ਤਾਬਿਆਦਾਰ ਹੋਣ ਦਾ ਪ੍ਰਭਾਵ ਛਡਦੇ ਸਨ। ਪੂਜਾ ਦਾ ਧਾਨ ਖਾ ਖਾ ਕੇ ਇਹਨਾਂ ਦੀ ਸਿੱਖੀ ਗੈਰਤ ਤੇ ਅਣਖ ਮਰ ਚੁਕੀ ਸੀ ਅਤੇ ਇਹ ਅੰਗਰੇਜ਼ ਹਾਕਮਾਂ ਦੇ ਪੂਰਨ ਗੁਲਾਮ ਬਣ ਚੁਕੇ ਸਨ। ਜਦ ਕਾਅਬ ਵਿਚੋਂ ਹੀ ਕੁਫਰ ਉਠਣ ਲਗੇ ਤਾਂ ਇਸਲਾਮ ਨੇ ਕਿਥੇ ਰਹਿਣਾ ਹੋਇਆ ?

ਇਹ ਮਸੰਦ, ਜਨਰਲ ਡਾਇਰ ਜੇਹੇ ਖੂੰਖਾਰ ਦਰਿੰਦੇ ਨੂੰ ਸਿੱਖ ਬਣਾਉਣ ਦਾ ਹਾਸੋਹੀਣਾ ਨਾਟਕ ਰਚਦੇ ਸਨ ਅਤੇ ਉਸਨੂੰ ਵਧਾਈਆਂ ਦੇਂਦੇ ਸਨ ਕਿ ਉਸ ਨੇ ਜਲਿਆਂ ਵਾਲੇ ਬਾਗ ਵਿਚ ਅੰਨੇ ਵਾਹ ਗੋਲੀਆ ਚਲਾ ਕੇ, ਨਿਹੱਥੇ ਤੇ ਸ਼ਾਂਤ ਬੈਠੇ ਪੰਜਾਬੀਆਂ ਦੇ ਆਹੂ ਲਾਹਕੇ, ਬੁਰਾਈ ਨੂੰ ਫੈਲਣ ਤੋਂ ਪਹਿਲਾਂ ਹੀ ਕੁਚਲ ਦਿਤਾ ਸੀ। ਇਸ ਤਰਾਂ ਕਰਕੇ ਉਸਨੇ ਸਿੱਖਾਂ ਦਾ ਭਰੋਸਾ, ਪਿਆਰ ਤੇ ਇਹਸਾਨ ਜਿੱਤ ਲਿਆ ਹੈ। ਇਹ ਸੀ ਇਖਲਾਕੀ ਤੇ ਧਾਰਮਕ ਗਿਰਾਵਟ ਦੀ ਹੱਦ! ਅੰਗਰੇਜ਼ ਸਾਮਰਾਜ ਨੂੰ ਇਥੇ ਕਾਇਮ ਰੱਖਣ ਲਈ ਇਹ ਅਖੌਤੀ ਸਿੱਖ ਆਗੂ ਤੇ ਪੁਜਾਰੀ ਸਿੱਖ ਗੁਰਦੁਆਰਿਆਂ ਤੇ ਸਿਖ ਮਤ ਨੂੰ ਆਪਣੇ ਨਿਜੀ ਹਿਤਾਂ ਲਈ ਜਿਵੇਂ ਚਾਹੁਣ ਵਰਤ ਸਕਦੇ ਸਨ ਅਤੇ ਉਹਨਾਂ ਨੇ ਦੋਹਾਂ ਨੂੰ ਰੱਜ ਕੇ ਵਰਤਿਆ।*

ਉਸ ਵਕਤ, ਗੁਰਦੁਆਰਿਆਂ ਦੀਆਂ ਜਾਇਦਾਦਾਂ, ਜੋ ਸ਼ਰਧਾਲੂਆਂ ਨੇ ਗੁਰਦੁਆਰਿਆਂ ਦੀ ਸੰਭਾਲ ਲਈ ਤੇ ਲੰਗਰ ਚਲਾਣ ਲਈ ਦਿਤੀਆਂ ਹੋਈਆਂ ਸਨ, ਅੰਗਰੇਜ਼ ਸਰਕਾਰ ਨੇ ਆਪਣੇ ਝੋਲੀ ਚੁਕ ਮਹੰਤਾਂ ਨੂੰ ਗੁਰਦੁਆਰਿਆਂ ਅਤੇ ਹੋਰ ਜਾਇਦਾਦਾਂ ਦੇ ਮਾਲਕ ਬਣਾ ਦਿਤਾ। ਇਨ੍ਹਾਂ ਦੀ ਆਮਦਨ ਨੇ ਸਾਧਾਂ (ਮਹੰਤਾਂ) ਨੂੰ ਐਸ਼ ਪ੍ਰਸਤ ਬਣਾ ਦਿਤਾ। ਉਨ੍ਹਾਂ ਨੇ ਧਰਮਸ਼ਾਲਾਵਾਂ (ਗੁਰਦੁਆਰਿਆਂ) ਦੇ ਦਰਵਾਜ਼ੇ ਬੰਦ ਕਰ ਦਿਤੇ ਅਤੇ ਉਨ੍ਹਾਂ ਨੂੰ ਆਪਣੇ ਆਰਾਮਦਾਇਕ ਘਰ ਬਣਾ ਕੇ ਜ਼ਮੀਨਾਂ ਦੇ ਮਾਲਕ ਬਣ ਬੈਠੇ। ਇਹ

*ਅਜ ਵੀ ਸਾਡੇ ਆਗੂਆਂ ਅਤੇ ਗੁਰਦੁਆਰਿਆਂ ਦੀ ਹਾਲਤ ਕੁਝ ਇਸੇ ਤਰ੍ਹਾਂ ਦੀ ਹੀ ਹੈ ਲੀਡਰ ਲੋਕ ਗੁਰਦੁਆਰਾ ਸਟੇਜਾਂ ਨੂੰ ਗੁਰਮਤਿ ਪ੍ਰਚਾਰ ਦੀ ਥਾਂ ਆਪਣੀ ਚੌਧਰ ਅਤੇ ਹਉਮੈਂ ਦੇ ਵਿਖਾਵੇ ਲਈ ਵਰਤ ਰਹੇ ਹਨ।

ਸੀ ਛੋਟੇ ਗੁਰਦੁਆਰਿਆਂ ਦੀ ਹਾਲਤ।

ਜਿਥੋਂ ਤਕ ਵੱਡੇ ਗੁਰਦੁਆਰਿਆਂ ਦੇ ਕਬਜੇ ਦਾ ਇਤਿਹਾਸ ਹੈ, ਉਨ੍ਹਾਂ ਉਤੇ ਕਾਬਜ਼ ਮਹੰਤ ਅੰਗਰੇਜ਼ਾਂ ਦੇ ਆਉਣ ਤੇ ਸਿੱਖ-ਸੰਗਤਾਂ ਦੇ ਕੰਟਰੋਲ ਤੋਂ ਆਜ਼ਾਦ ਹੋ ਗਏ। ਸੰਗਤ ਦੇ ਮਹੰਤ ਨੂੰ ਚੁਣਨ ਦੇ ਹੱਕ ਤੇ ਅਧਿਕਾਰ, ਐਗਜ਼ੇਕਟਿਵ ਤੇ ਮਾਲੀਆ ਅਫਸਰਾਂ (revenue officers) ਨੇ ਖੋਹ ਲਏ ਤੇ ਅਫਸਰਾਂ ਦੀ ਇਮਦਾਦ ਨਾਲ ਮਹੰਤ ਜ਼ਮੀਨਾਂ ਤੇ ਕਾਬਜ਼ ਹੋ ਗਏ ਅਤੇ ਗੁਰਦੁਆਰਿਆਂ ਨੂੰ ਆਪਣੀ ਨਿਜੀ ਜਾਇਦਾਦ ਸਮਝਣ ਲਗ ਪਏ। ਇਹ ਬ੍ਰਿਟਿਸ਼ ਸਰਕਾਰ ਹੀ ਸੀ ਜਿਸ ਨੇ ਆਪਣੇ ਅਫਸਰਾਂ ਦੇ ਸਿੱਧੇ ਜਾਂ ਅਸਿੱਧੇ ਅਸਰ ਰਾਹੀਂ ਦੁਰਾਚਾਰੀ ਮਹੰਤਾਂ ਨੂੰ ਗੁਰਦੁਆਰਿਆਂ ਦੇ ਮਾਲਕ ਬਣਨ ਦੀ ਆਗਿਆ ਦਿਤੀ। ਇਸ ਬਾਰੇ ਪ੍ਰਿੰਸੀਪਲ ਨਰਿੰਜਨ ਸਿੰਘ ਜੀ ਲਿਖਦੇ ਹਨ :

"ਅੰਗਰੇਜ਼ਾਂ ਨੇ ਪੰਜਾਬ ਨੂੰ 1849 ਵਿਚ ਆਪਣੀ ਸਲਤਨਤ ਵਿਚ ਸ਼ਾਮਲ ਕੀਤਾ ਅਤੇ ਜਦੋਂ ਤਬਦੀਲੀ ਦਾ ਦੌਰ ਸੀ ਤਾਂ ਅੰਮ੍ਰਿਤਸਰ ਦਰਬਾਰ ਸਾਹਿਬ ਜਿਹੜਾ ਕਿ ਸਿੱਖ ਧਰਮ ਦਾ ਕੇਂਦਰ ਹੈ, ਦੇ ਮਾਮਲੇ ਗੜਬੜ ਵਿਚ ਪਏ ਹੋਏ ਸਨ। ਉਸ ਵੇਲੇ ਅੰਮ੍ਰਿਤਧਾਰੀ ਸਿੱਖਾਂ ਦੀ ਟਰਸਟੀ ਦੇ ਤੌਰ ਤੇ ਇਕ ਕਮੇਟੀ ਬਣਾਈ ਗਈ ਸੀ, ਜਿਸ ਦਾ ਸਰਬਰਾਹ ਸਰਕਾਰ ਵਲੋਂ ਨਿਯੁਕਤ ਕੀਤਾ ਜਾਂਦਾ ਸੀ।

ਅੰਗਰੇਜ਼ ਸਰਕਾਰ ਦੀ ਗੁਰੂ ਅਸਥਾਨਾਂ ਦੇ ਪ੍ਰਬੰਧ ਵਿਚ ਅਜਿਹੀ ਦਖਲਅੰਦਾਜ਼ੀ ਸਹਿਜੇ ਹੀ ਸਮਝੀ ਜਾ ਸਕਦੀ ਹੈ ਕਿ ਇਕ ਵਾਰੀ ਬਰਿਟਿਸ਼ ਅਸੈਂਬਲੀ ਵਿਚ ਇਕ ਪ੍ਰਸ਼ਨ ਦੇ ਉਤਰ ਵਿਚ ਦਸਿਆ ਕਿ ਭਾਰਤ ਅੰਦਰ ਅੰਗਰੇਜ਼ੀ ਰਾਜ ਨੂੰ ਅਗਰ ਕਿਸੇ ਦੇਸੀ ਤਾਕਤ ਤੋਂ ਭੈ ਹ ਸਕਦਾ ਹੈ ਤਾਂ ਉਹ ਸਿਖਾਂ ਤੋਂ ਹੈ। ਸਿੱਖ ਦੀ ਸੂਰਬੀਰਤਾ ਤੇ ਦਲੇਰੀ ਦਾ ਸਾਰਾ ਭੇਦ ਇਸ ਦੇ ਉਸ ਭਰੋਸੇ ਤੇ ਸਿਦਕ ਵਿਚ ਹੈ ਜੋ ਇਸ ਨੂੰ ਆਪਣੇ ਗੁਰੂ ਅਤੇ ਗੁਰੂ ਨਾਲ ਸੰਬਧਤ ਚੀਜ਼ਾਂ ਤਥਾ ਅਸਥਾਨਾਂ ਤੇ ਹੈ। ਜੇਕਰ ਸਿਖਾਂ ਦਾ ਸਿਦਕ ਗੁਰੂ ਗਰੰਥ ਸਾਹਿਬ ਉਤੋਂ ਡੋਲ ਜਾਏ, ਜੇਕਰ ਸਿੱਖ ਆਪਣ ਗੁਰਦੁਆਰਿਆਂ ਦੀ ਮਹੱਤਤਾ ਨੂੰ ਭੁਲਾ ਦੇਵੇ ਅਤ ਜੇਕਰ ਗੁਰੂਆਂ ਅਤੇ ਸਿੱਖ ਸ਼ਹੀਦਾਂ ਦਾ ਇਤਿਹਾਸ ਤੇ ਯਾਦਾਂ ਸਿੱਖ ਤੋਂ ਖੋਹ ਲਈਆਂ ਜਾਣ ਤਾਂ ਸਿੱਖ ਸਹਿਜੇ ਹੀ ਖਤਮ ਹੋ ਸਕਦਾ ਹੈ।

ਹਾਲਾਤ ਇਉਂ ਬਦਲੇ ਕਿ 1881 ਵਿਚ ਇਹ ਕਮੇਟੀ (ਚੁਪਚਾਪ) ਹਟਾ ਦਿਤੀ ਗਈ ਅਤੇ ਸਰਬਰਾਹ ਦੇ ਹਥ ਵਿਚ ਕੁਲ ਤਾਕਤ ਆ ਗਈ। ਸਿਖ ਸੰਗਤ ਦੇ ਕੰਟਰੋਲ ਦੀ ਅਣਹੋਂਦ ਨੇ ਗੈਰ-ਜ਼ੁੰਮੇਂਵਾਰੀ ਤੇ ਭਰਿਸ਼ਟਾਚਾਰ ਨੂੰ ਹੋਂਦ ਵਿਚ ਲੇ ਆਂਦਾ। ਦਰਬਾਰ ਸਾਹਿਬ ਵਿਚ ਹਿੰਦੂ ਦੇਵੀ ਦਵਤਿਆਂ ਦੀਆਂ ਮੂਰਤੀਆਂ ਕਾਫੀ ਸਮੇਂ (ਸੰਨ 1922) ਤਕ ਪਈਆਂ ਸਨ। ਇਹ ਸੀ ਅੰਗਰੇਜ਼ ਪਾਲਿਸੀ ਕਿ ਸਹਿਜੇ ਸਹਿਜੇ ਸਿੱਖੀ ਦੀਆਂ ਜੜ੍ਹਾਂ ਵਿਚ ਤੇਲ ਦੇਣਾ।

1919 ਤਕ 'ਚੀਫ ਖਾਲਸਾ ਦੀਵਾਨ' ਸਿੱਖਾਂ ਦੀ ਲਗਪਗ ਇਕੋ ਇਕ ਕੇਂਦਰੀ ਜਥੇਬੰਦੀ ਸੀ ਅਤੇ ਸਰਦਾਰ ਸੁੰਦਰ ਸਿੰਘ ਮਜੀਠੀਆ ਉਸ ਵੇਲੇ ਸਿੱਖ ਕੌਮ ਦੇ ਵਾਹਿਦ ਲੀਡਰ ਗਿਣੇ ਜਾਂਦੇ ਸਨ। ਇਸ ਕੇਂਦਰੀ ਜਥੇਬੰਦੀ ਉਤੇ, ਖਾਨਦਾਨੀ ਸਰਦਾਰਾਂ ਅਤੇ ਧਨਾਢ ਸਿੱਖਾਂ ਦਾ ਕਬਜ਼ਾ ਸੀ ਅਤੇ ਇਹਨਾਂ ਨੂੰ ਅੰਗਰੇਜ਼ ਸਰਕਾਰ ਨੇ ਕੁਦਰਤੀ ਆਗੂ ਮੰਨਿਆ ਹੋਇਆ ਸੀ। ਚੀਫ ਖਾਲਸਾ ਦੀਵਾਨ ਭਾਵੇਂ ਸਿੱਖ ਧਰਮ ਦੇ ਪਰਚਾਰ ਦਾ

ਕੰਮ ਕਰਦਾ ਸੀ, ਪਰ ਸਰਕਾਰ ਨਾਲ ਹਰ ਤਰ੍ਹਾਂ ਮਿਲਵਰਤਨ ਕਰਨ, ਅਤੇ ਆਪਣੇ ਲਈ ਤੇ ਸਿਖਾਂ ਲਈ ਕੁਝ ਅਹੁਦੇ ਲੈਣਾ ਤੇ ਫਾਇਦੇ ਉਠਾਣਾ ਏਹੋ ਹੀ ਚੀਫ ਖਾਲਸਾ ਦੀਵਾਨ ਦਾ ਵਡਾ ਮਨੋਰਥ ਸੀ।"

(ਪ੍ਰਿੰਸੀਪਲ ਨਿਰੰਜਨ ਸਿੰਘ-ਅਕਾਲੀ ਲਹਿਰ ਦੀਆਂ ਕੁਝ ਯਾਦਾਂ : ਜਥੇਦਾਰ 13-8-1967)।

ਸਭ ਤੋਂ ਪਹਿਲਾਂ ਲਾਇਲਪੁਰ ਦੇ ਸਿੱਖਾਂ ਨੇ, ਸਰਦਾਰ ਹਰਚੰਦ ਸਿੰਘ ਦੀ ਅਗਵਾਈ ਵਿਚ ਇਕ ਦੋ ਵਾਰ ਯਤਨ ਕੀਤੇ ਅਤੇ ਉਰਦੂ ਦੇ 'ਖਾਲਸਾ' ਅਖਬਾਰ ਵਿਚ ਚੀਫ ਖਾਲਸਾ ਦੀਵਾਨ ਦੀ ਅੰਗਰੇਜ਼ ਸਰਕਾਰ ਪ੍ਰਤੀ ਅੰਨ੍ਹੀ ਭਗਤੀ ਦੇ ਖ਼ਿਲਾਫ ਆਵਾਜ਼ ਉਠਾਈ, ਜਿਸ ਦਾ ਕੋਈ ਅਸਰ ਨਾ ਕਬੂਲਿਆ ਗਿਆ। 10-12 ਅਪਰੈਲ 1914 ਨੂੰ ਜਲੰਧਰ ਵਿਚ ਸਿੱਖ ਐਜੂਕੇਸ਼ਨਲ ਕਮੇਟੀ ਦੀ ਸਾਲਾਨਾ ਕਾਨਫਰੰਸ ਵਿਚ ਸ੍ਰ: ਹਰਚੰਦ ਸਿੰਘ ਨੂੰ ਗੁਰਦੁਆਰਾ ਰਕਾਬ ਗੰਜ ਦੀ ਦੀਵਾਰ ਦੇ ਮਸਲੇ ਤੇ ਮਤਾ ਪੇਸ਼ ਨਾ ਕਰਨ ਦਿਤਾ ਗਿਆ।

ਗੁਰਦੁਆਰਾ ਸੁਧਾਰ ਦੇ ਮਸਲੇ ਤੇ ਕਈ ਵਾਰੀ ਸਿਖਾਂ ਨੇ ਅੰਗਰੇਜ ਸਰਕਾਰ ਨੂੰ ਮਤੇ ਪਾਸ ਕਰਕੇ ਭੇਜੇ ਪਰ ਕੋਈ ਸੁਣਵਾਈ ਨਾ ਹੋਈ ਅਤੇ ਟਾਲ ਮਟੋਲ ਹੀ ਹੁੰਦੀ ਰਹੀ। ਦੂਜੇ ਪਾਸੇ ਸਿੱਖ ਦਰਬਾਰ ਸਾਹਿਬ ਦਾ ਪ੍ਰਬੰਧ ਆਪਣੇ ਕਬਜ਼ੇ ਵਿਚ ਲਿਆਣ ਲਈ ਕਾਹਲੇ ਸਨ।

ਨਵੰਬਰ 1918 ਨੂੰ ਪਹਿਲੀ ਜਗਤ ਜੰਗ (Ist world war) ਖਤਮ ਹੋਈ, ਜੰਗ ਤੋਂ ਬਾਅਦ ਗੌਰਮਿੰਟ ਨੇ ਬਜਟ ਘਟ ਕਰਨ ਵਾਸਤੇ ਕਈ ਫੌਜੀਆਂ ਨੂੰ ਨੌਕਰੀਆਂ ਤੋਂ ਕੱਢ ਦਿਤਾ ਅਤੇ ਕਾਲਜ ਦੀ ਡਬਲ ਕੰਪਨੀ ਨੂੰ ਵੀ ਤੋੜ ਦਿਤਾ। ਇਹ ਫੌਜੀ ਜਦ ਵਾਪਸ ਆਏ ਤਾਂ ਉਹਨਾਂ ਨੇ ਬਰਿਟਿਸ਼ ਸਾਮਰਾਜ ਦੀਆਂ ਕੁਟਲ ਨੀਤੀਆਂ ਤੋਂ ਸਭ ਨੂੰ ਜਾਣੂ ਕਰਵਾਇਆ।

ਲਾਇਲਪੁਰ ਗਰੁਪ ਨੇ ਗੁਪਤ ਮੀਟਿੰਗਾਂ ਕਰ ਕੇ ਇਹ ਨਿਰਨਾ ਕੀਤਾ ਕਿ ਇਕ ਪੰਜਾਬੀ ਅਖਬਾਰ ਕੱਢਿਆ ਜਾਵੇ, ਜੋ 21 ਮਈ, 1920 ਨੂੰ 'ਅਕਾਲੀ' ਦੇ ਨਾਂ ਹੇਠ ਸ਼ੁਰੂ ਕੀਤਾ ਗਿਆ। ਇਹ ਰੋਜ਼ਾਨਾ ਅਕਾਲੀ ਅਖਬਾਰ ਹੀ ਸੀ ਜਿਹੜਾ ਗੁਰਦੁਆਰਾ ਆਜ਼ਾਦੀ ਦੀ ਲਹਿਰ ਤੇ ਕੌਮੀ ਆਜ਼ਾਦੀ ਦੀ ਤਹਿਰੀਕ ਵਿਚ ਲੋਕਾਂ ਦੀ ਜ਼ਬਾਨ ਬਣ ਗਿਆ। ਇਸ ਅਖਬਾਰ ਦੇ ਪ੍ਰਬੰਧਕਾਂ ਨੇ ਵੀ ਹਰ ਕਰਬਾਨੀ ਕਰਨ ਲਈ ਪੱਕਾ ਇਰਾਦਾ ਧਾਰਿਆ ਹੋਇਆ ਸੀ। ਜਿਸ ਦ੍ਰਿੜਤਾ ਤੇ ਮਜ਼ਬੂਤੀ ਨਾਲ ਉਹਨਾਂ ਨੇ ਜੇਲ੍ਹਾਂ ਦੀਆਂ ਸਖਤੀਆਂ, ਜਮਾਨਤਾਂ ਦੀਆਂ ਜ਼ਬਤੀਆਂ ਅਤੇ ਜ਼ਾਤੀ ਜੁਰਮਾਨਿਆਂ ਅਤੇ ਕੁਰਕੀਆਂ ਦਾ ਟਾਕਰਾ ਕੀਤਾ ਉਸ ਨੇ ਧਰਮ ਦੀ ਆਜ਼ਾਦੀ ਲਈ ਕੁਰਬਾਨੀ ਤੇ ਤਿਆਗ ਦੀ ਨਵੀਂ ਬੁਨਿਆਦ ਰੱਖ ਦਿਤੀ। ਪਿਛੋਂ ਹਫ਼ਤਾਵਾਰ 'ਬਬਰ ਸ਼ੇਰ' ਤੇ 'ਕ੍ਰਿਪਾਨ ਬਹਾਦਰ' ਨੇ ਵੀ ਪੱਤਰਕਾਰੀ ਦਾ ਏਹੋ ਰਾਹ ਅਪਣਾਇਆ।

ਮਾਸਟਰ ਸੁੰਦਰ ਸਿੰਘ ਜੀ ਲਾਇਲਪੁਰੀ, ਅਕਾਲੀ ਅਖਬਾਰ ਦੀ ਜਿੰਦ ਸਨ। ਇਹਨਾਂ ਦੇ ਨਾਲ ਸ: ਮੰਗਲ ਸਿੰਘ ਤੇ ਗਿ: ਹੀਰਾ ਸਿੰਘ 'ਦਰਦ' ਸੰਪਾਦਕਾਂ ਦੇ ਗਰੁਪ ਵਿਚ ਸਨ। ਮਾਸਟਰ ਸੁੰਦਰ ਸਿੰਘ ਜੀ ਨੇ ਹੀ 1909 ਵਿਚ ਇਕ ਪੈਂਫਲੇਟ 'ਕੀ

ਖਾਲਸਾ ਕਾਲਜ ਸਿਖਾਂ ਦਾ ਹੈ' ਲਿਖ ਕੇ ਅੰਗਰੇਜ਼ ਹਾਕਮਾਂ ਨੂੰ ਚੱਕਰ ਵਿਚ ਪਾ ਦਿਤਾ ਸੀ। ਮਾਸਟਰ ਸੁੰਦਰ ਸਿੰਘ ਤੇ ਗਿ: ਹੀਰਾ ਸਿੰਘ ਹੋਰਾਂ ਨੇ ਕਿਹਾ ਕਿ 'ਸਿੱਖ ਆਗੂਆਂ, ਗੁਰਦੁਆਰਿਆਂ ਦੇ ਮਹੰਤਾਂ ਤੇ ਰਾਜਿਆਂ ਨੇ ਅੰਗਰੇਜ਼ੀ ਰਾਜ ਦੀ ਵਫ਼ਾਦਾਰੀ, ਰਾਜ ਭਗਤੀ ਨੂੰ ਧਰਮ ਬਣਾ ਕੇ ਸਿੱਖ ਕੌਮ ਨੂੰ ਦੁਨੀਆਂ ਵਿਚ ਬਦਨਾਮ ਕਰਕੇ ਰੱਖ ਦਿਤਾ ਹੈ, ਹੁਣ ਸਾਨੂੰ ਮੈਦਾਨ ਵਿਚ ਨਿਤਰ ਕੇ ਕੁਝ ਕਰਨਾ ਹੀ ਪਏਗਾ।'

1920 ਵਿਚ ਅਕਾਲੀ ਅਖਬਾਰ ਦੇ ਨਿਕਲਦੇ ਸਾਰ ਹੀ ਹਵਾ ਦਾ ਰੁਖ ਬਦਲਨਾ ਸ਼ੁਰੂ ਹੋ ਗਿਆ। ਸਿੱਖਾਂ ਵਿਚ ਨਵੀਂ ਸਪਿਰਟ ਪੈਦਾ ਹੋਣ ਲਗੀ। ਇਸ ਵੇਲੇ ਤਕ ਗੁਰਦੁਆਰਿਆਂ ਦੀ ਆਜ਼ਾਦੀ ਬਹਾਲ ਕਰਨ ਲਈ ਕੋਈ ਕੇਂਦਰੀ ਜਥੇਬੰਦੀ ਨਹੀਂ ਸੀ ਬਣੀ। 'ਅਕਾਲੀ' ਦੇ ਧੜੱਲੇਦਾਰ ਪਰਚਾਰ ਦਾ ਅਸਰ ਇਹ ਹੋਇਆ ਕਿ ਪਿੰਡਾਂ ਤੇ ਸ਼ਹਿਰਾਂ ਵਿਚ ਆਪਣ ਆਪ ਥਾਂ ਥਾਂ ਅਕਾਲੀ ਜਥੇ ਬਣਨ ਲਗ ਪਏ।

ਅਕਾਲੀਆਂ ਦੇ ਹੌਂਸਲੇ ਦੀ ਸ਼ੁਰੂਆਤ ਰਕਾਬ ਗੰਜ ਦੀ ਦੀਵਾਰ ਦੇ ਮੋਰਚੇ ਤੋਂ ਹੁੰਦੀ ਹੈ। ਜਦ ਸ. ਸਰਦੂਲ ਸਿੰਘ ਕਵੀਸ਼ਰ ਨੇ 'ਅਕਾਲੀ' ਵਿਚ ਇਕ ਲਖ ਛਾਪ ਕੇ 100 ਸਿੰਘਾਂ ਦਾ ਸ਼ਹੀਦੀ ਜਥਾ ਤਿਆਰ ਕਰਨ ਦੀ ਅਪੀਲ ਕੀਤੀ ਤਾਂ ਸ. ਦਾਨ ਸਿੰਘ ਵਿਛੋਆ ਅਤੇ ਬੁਬਾਲੀਏ ਭਰਾਵਾਂ—ਸ. ਅਮਰ ਸਿੰਘ ਤੇ ਸ. ਜਸਵੰਤ ਸਿੰਘ ਨੇ ਨਾਂ ਲਿਖਣ ਸ਼ੁਰੂ ਕਰ ਦਿਤੇ। ਉਦੋਂ ਸ਼੍ਰੋਮਣੀ ਅਕਾਲੀ ਦਲ ਅਜੇ ਸਥਾਪਤ ਨਹੀਂ ਹੋਇਆ ਸੀ। ਟਾਵੇਂ ਟਾਵੇਂ ਜਥੇ, ਸੈਂਟਰਲ ਮਾਝਾ ਦੀਵਾਨ, ਬੀਰ ਖਾਲਸਾ ਦੀਵਾਨ, ਅਕਾਲੀ ਦਲ 'ਖਰਾ ਸੌਦਾ' 'ਬਾਰ' ਬਣ ਚੁਕੇ ਸਨ। ਸ ਇਹਨਾਂ ਜੱਥਿਆਂ ਦੇ ਉਦਮ ਨਾਲ, ਗੁਰਦੁਆਰਿਆਂ ਉਤੇ ਕਬਜ਼ੇ ਹੋਣ ਆਰੰਭ ਹੋਏ।

ਅਕਤੂਬਰ 1920 ਵਿਚ ਸਿਖ ਲੀਗ ਦਾ ਅਜਲਾਸ, ਲਾਹੌਰ ਸ. ਖੜਕ ਸਿੰਘ ਦੀ ਪ੍ਰਧਾਨਗੀ ਹੇਠ ਹੋਇਆ ਅਤੇ ਸ਼ਹੀਦੀ ਜਥੇ ਦੀ ਮੀਟਿੰਗ ਹੋਈ, ਜਿਸ ਵਿਚ ਤਹਿ ਹੋਇਆ ਕਿ ਪਹਿਲੀ ਦਸੰਬਰ 1920 ਨੂੰ ਜਥਾ ਦਿਲੀ ਪਹੁੰਚੇਗਾ ਅਤੇ ਸਰਕਾਰ ਦੁਆਰਾ ਗੁਰਦੁਆਰਾ ਰਕਾਬ ਗੰਜ ਦੀ ਚਾਰ ਦੀਵਾਰੀ ਦੀ ਕੰਧ ਨੂੰ ਢਾਹੇ ਜਾਣ ਦੇ ਰੋਸ ਵਜੋਂ ਵਾਇਸਰਾਏ ਦੀ ਕੋਠੀ ਦੇ ਸਾਹਮਣੇ ਮੋਰਚਾ ਲਗਾਏਗਾ। ਉਧਰ ਸਰਕਾਰ ਦੀ ਹੋਸ਼ ਵੀ ਟਿਕਾਣੇ ਆਈ ਅਤੇ ਮਹਾਰਾਜਾ ਨਾਭਾ ਨੇ ਦਖਲ ਦੇ ਕੇ ਕੰਧ ਬਣਵਾ ਦਿਤੀ। ਇਹ ਸਿੱਖ ਕੌਮ ਦੀ ਇਕ ਬਹੁਤ ਵਡੀ ਜਿੱਤ ਸੀ, ਜਿਸ ਨੇ ਅਕਾਲੀਆਂ ਦਾ ਉਤਸ਼ਾਹ, ਜੋਸ਼ ਤੇ ਹੌਂਸਲੇ ਵਧਾ ਦਿਤੇ।

ਹਕੂਮਤ ਇਹ ਨਹੀਂ ਸੀ ਚਾਹੁੰਦੀ ਕਿ ਗੁਰਦੁਆਰੇ ਅਤੇ ਉਹਨਾਂ ਦੀਆਂ ਜਾਇਦਾਦਾਂ ਸਿੱਖ ਪੰਥ ਦੇ ਹੱਥਾਂ ਵਿਚ ਚਲੀਆਂ ਜਾਣ ਕਿਉਂਕਿ ਗੁਰਦੁਆਰਿਆਂ ਦੀ ਆਜ਼ਾਦੀ ਅਤੇ ਇਹਨਾਂ ਦੀਆਂ ਜਾਇਦਾਦਾਂ ਕਲ ਨੂੰ ਸਰਕਾਰ ਦੇ ਹਿਤਾਂ ਲਈ ਖਤਰਨਾਕ ਸਾਬਤ ਹੋ ਸਕਦੀਆਂ ਸਨ। ਇਸ ਲਈ ਮਹੰਤਾਂ ਨੂੰ ਸਿਖਾਂ ਤੋਂ ਸਰਕਾਰ ਨੇ ਬਾਗੀ ਕਰਾਇਆ। ਸਰਕਾਰ ਵਿਚਾਲੇ ਨਾ ਹੁੰਦੀ ਤਾਂ ਮਹੰਤਾਂ ਨੇ ਚੁਪਚਾਪ ਸਮਝੌਤੇ ਕਰ ਕੇ ਗੁਰਦੁਆਰੇ ਸਿੱਖ ਪੰਥ ਦੇ ਹਵਾਲੇ ਕਰ ਦੇਣੇ ਸਨ ਜਾਂ ਚਾਲ ਚਲਨ ਸੁਧਾਰ ਕੇ ਮਹੰਤ ਬਣੇ ਰਹਿਣਾ ਸੀ, ਜਾਂ ਫਿਰ ਜੀਵਨ ਭਰ ਲਈ ਵਜ਼ੀਫ਼ੇ ਲੈ ਕੇ ਅੱਡ ਹੋ ਜਾਣਾ ਸੀ। ਸਰਕਾਰ ਸਿੱਖਾਂ ਅਤੇ ਮਹੰਤਾਂ ਦੇ ਸਮਝੌਤੇ ਦੇ ਵਿਰੁਧ ਸੀ। ਇਸ ਲਈ ਉਸ ਨੇ ਕੁਝ ਮਹੰਤਾਂ ਨੂੰ ਆਪਣੇ ਹੱਥ

ਵਿਚ ਲੈ ਕੇ ਹੋ ਰਹੇ ਸਮਝੌਤੇ ਵੀ ਸਿਰੇ ਨਹੀਂ ਸਨ ਚੜ੍ਹਨ ਦਿਤੇ।

ਸਰਕਾਰ ਦੀ ਪਾਲਿਸੀ ਸੀ ਕਿ ਖਾਲਸਾ ਕਾਲਜ ਨੂੰ ਆਪਣੀ ਵਫ਼ਾਦਾਰੀ ਦਾ ਕੇਂਦਰ ਬਣਾ ਕੇ ਰਖਿਆ ਜਾਵੇ ਅਤੇ ਦਰਬਾਰ ਸਾਹਿਬ ਦਾ ਪ੍ਰਬੰਧ ਅੰਗਰੇਜ਼ ਰਾਜ ਦੀ ਮਜ਼ਬੂਤੀ ਤੇ ਹਿਤਾਂ ਵਿਚ ਆਪਣੇ ਹੱਥੀਂ ਚੁਣੇ ਮਨ-ਪਸੰਦ ਸਿਖ ਸਰਬਰਾਹਾਂ ਰਾਹੀਂ ਕੀਤਾ ਜਾਵੇ। ਹੋਰ ਤਾਂ ਹੋਰ, ਇਸ ਨੂੰ ਚੀਫ਼ ਖਾਲਸਾ ਦੀਵਾਨ ਜਹੀ ਅੰਗਰੇਜ਼ ਭਗਤ ਜਮਾਤ ਦੇ ਹਥਾਂ ਵਿਚ ਵੀ ਨਾ ਜਾਣ ਦਿਤਾ ਜਾਵੇ।

ਉਪਰੋਕਤ ਪਾਲਿਸੀ ਅਨੁਸਾਰ ਸਰਕਾਰ ਨੇ ਬਾਬੇ ਦੀ ਬੇਰ (ਸਿਆਲਕੋਟ) ਦੇ ਗੁਰਦੁਆਰੇ ਦਾ ਸਰਬਰਾਹ ਸਿਖਾਂ ਦੀ ਜ਼ੋਰਦਾਰ ਵਿਰੋਧਤਾ ਦੇ ਬਾਵਜੂਦ ਇਕ ਗੈਰ-ਸਿਖ ਗੰਡਾ ਸਿੰਹੁ ਨੂੰ ਬਣਾ ਦਿਤਾ। ਏਸੇ ਗੁਰਦੁਆਰੇ ਦਾ ਮਹੰਤ ਹਰਨਾਮ ਸਿੰਘ ਸ਼ਰਾਬ ਪੀਂਦਾ ਅਤੇ ਗੁਰਦੁਆਰੇ ਦੀ ਜਾਇਦਾਦ ਬਰਬਾਦ ਕਰਦਾ ਸੀ। ਇਸ ਨੇ ਗੁਰਦੁਆਰੇ ਵਿਚ ਗੁੰਡੇ ਰਖਕੇ ਸ਼ਰਧਾਲੂਆਂ ਨੂੰ ਕੁਟਣਾ ਵੀ ਸ਼ੁਰੂ ਕਰ ਦਿਤਾ। ਇਸ ਦੇ ਫਲਸਰੂਪ ਸੰਗਤਾਂ ਨੇ ਇਸ ਮਹੰਤ ਤੋਂ ਗੁਰਦੁਆਰਾ ਆਜ਼ਾਦ ਕਰਾਉਣ ਲਈ ਲਹਿਰ ਚਲਾ ਦਿੱਤੀ ਇਸ ਤਹਿਰੀਕ ਦੇ ਆਗੂ ਸ. ਜਵਾਹਰ ਸਿੰਘ ਨੂੰ ਵੀ ਇਕਲਿਆਂ ਘੇਰ ਕੇ ਗੁਰਦੁਆਰੇ ਵਿਚ ਬਹੁਤ ਮਾਰਿਆ ਗਿਆ। ਇਸ ਤੋਂ ਬਾਅਦ ਝਬਾਲੀਏ ਭਰਾ ਸ. ਅਮਰ ਸਿੰਘ ਤੇ ਸ੍ਰ. ਜਸਵੰਤ ਸਿੰਘ ਪਹੁੰਚ ਗਏ ਅਤੇ ਫਿਰ ਸ੍ਰ. ਖੜਕ ਸਿੰਘ ਜੀ ਨੇ ਸੰਗਰਾਮ ਨੂੰ ਹੋਰ ਗਰਮਾ ਦਿਤਾ ਤੇ ਨੌਬਤ ਮੁਕਦਮੇ ਤਕ ਪਹੁੰਚ ਗਈ। ਅੰਤ ਸਰਕਾਰ ਨੂੰ ਆਗੂਆਂ ਦੇ ਖਿਲਾਫ਼ ਮੁਕਦਮੇ ਵਾਪਸ ਲੈਣੇ ਪਏ ਅਤੇ 5 ਅਕਤੂਬਰ 1920 ਨੂੰ 13 ਮੈਂਬਰਾਂ ਦੀ ਕਮੇਟੀ ਬਣਾਈ ਗਈ, ਜਿਸ ਨੇ ਗੁਰਦੁਆਰੇ ਦਾ ਕੰਟਰੋਲ ਆਪਣੇ ਹੱਥ ਵਿਚ ਲੇ ਲਿਆ। ਗੰਡਾ ਸਿੰਹੁ ਨੂੰ ਮੈਨੇਜਰ ਦੀ ਪੋਸਟ ਤੋਂ ਹਟਾ ਦਿੱਤਾ ਗਿਆ। ਇਸ ਜਿਤ ਨੇ ਗੁਰਦੁਆਰਾ ਤਹਿਰੀਕ (ਲਹਿਰ) ਨੂੰ ਹੋਰ ਚਮਕਾਇਆ।

ਪਰ ਸਭ ਨਾਲੋਂ ਮਹਤਵਪੂਰਨ ਸ੍ਰੀ ਦਰਬਾਰ ਸਾਹਿਬ ਦਾ ਕੰਟਰੋਲ ਸੀ, ਜਿਸ ਤੋਂ ਬਿਨਾਂ ਬਾਕੀ ਗੁਰਦੁਆਰਿਆਂ ਦਾ ਕੰਟਰੋਲ ਮੁਸ਼ਕਲ ਸੀ। ਇਸ ਲਈ ਸਿਖਾਂ ਦਾ ਧਿਆਨ ਦਰਬਾਰ ਸਾਹਿਬ ਦੇ ਮਹੰਤਾਂ ਨੂੰ ਹਟਾਉਣ ਵਲ ਖਿਚਿਆ ਗਿਆ। ਸ੍ਰੀ ਦਰਬਾਰ ਸਾਹਿਬ ਨਾਲ ਮਹਾਰਾਜਾ ਰਣਜੀਤ ਸਿੰਘ ਨੇ ਕਾਫੀ ਜਾਗੀਰ ਲਗਾਈ ਸੀ, ਅਤੇ ਸਿਖ ਰਾਜ ਦੇ ਖਤਮ ਹੋਣ ਤੇ ਇਹ ਅੰਗਰੇਜ਼ਾਂ ਦੇ ਕੰਟਰੋਲ ਵਿਚ ਆ ਗਈ। ਅਕਾਲੀ ਤਹਿਰੀਕ ਦੇ ਆਰੰਭ ਵੇਲੇ ਅੰਗਰੇਜ਼ਾਂ ਨੇ ਇਸ ਦਾ ਪ੍ਰਬੰਧ ਆਪਣੇ ਇਕ ਜੀ-ਹਜ਼ੂਰੀਏ, ਆਨਰੇਰੀ ਮੈਜਿਸਟਰੇਟ ਅਰੂੜ ਸਿੰਘ ਨੁਸ਼ਹਿਰਾ ਨੰਗਲੀ, ਨੂੰ ਥਾਪਿਆ ਸੀ। ਧਰਮ ਤੇ ਇਖਲਾਕ ਦੀ ਡਿੱਠ ਤੋਂ ਇਸ ਸ਼੍ਰੋਮਣੀ ਗੁਰਦੁਆਰੇ ਦੀ ਦਸ਼ਾ ਬਹੁਤ ਨਿਘਰ ਗਈ ਸੀ। ਦਰਬਾਰ ਸਾਹਿਬ ਤਰਨ ਤਾਰਨ ਦੀ ਹਾਲਤ ਹੋਰ ਵੀ ਭੈੜੀ ਸੀ।

ਗੁਰਦੁਆਰਾ ਅੰਮ੍ਰਿਤਸਰ ਤੇ ਤਰਨ ਤਾਰਨ ਦੋਵੇਂ ਸਰਬਰਾਹ ਅਰੂੜ ਸਿੰਘ ਦੇ ਅਧੀਨ ਸਨ। ਸਿੰਘ ਸਭਾ ਤਰਨ ਤਾਰਨ ਦੀ ਰਿਪੋਰਟ ਵਿਚ, ਤਰਨ ਤਾਰਨ ਦੀਆਂ ਪਰਕਰਮਾਂ ਵਿਚ ਹੋ ਰਹੇ ਦੁਰਾਚਾਰ ਬਾਰੇ ਇੰਝ ਦਰਜ ਹੈ :

"..... ਮਸਿਆ ਦਾ ਇਹ ਮੇਲਾ ਪੰਜਾਬ ਵਿਚ ਪਹਿਲੇ ਦਰਜੇ ਦੇ ਗੰਦੇ ਮੇਲਿਆਂ ਵਿਚ ਗਿਣਿਆ ਜਾਂਦਾ ਸੀ। ਬਾਹਰ ਤੋਂ ਆਏ ਲੋਕ ਸ਼ਰਾਬ ਪੀ ਕੇ ਪਰਕਰਮਾਂ ਵਿਚ

ਆਉਂਦੇ, ਗੁੰਡਿਆਂ ਤੇ ਬਦਮਾਸ਼ਾਂ ਦੀਆਂ ਟੋਲੀਆਂ ਪਰਕਰਮਾਂ ਵਿਚ ਦੋਹੜੇ ਲਾਉਂਦੀਆਂ ਤੇ ਗੰਦ ਬਕਦੀਆਂ ਫਿਰਦੀਆਂ, ਨਾਚਿਆਂ ਦੇ ਨਾਚ ਹੁੰਦੇ, ਬੇਰਾਂ ਤੇ ਲਡੂਆਂ ਦੀਆਂ ਝੋਲੀਆਂ ਬੀਬੀਆਂ ਤੇ ਖਾਲੀ ਹੁੰਦੀਆਂ। ਮੁਛਰ ਹੋਏ ਗਭਰੂ ਡਾਂਗਾਂ ਮੋਢਿਆਂ ਤੇ ਰਖੀ ਬਕਰੇ ਬੁਲੇਂਦੇ ਤੇ ਛੇੜਖਾਨੀਆਂ ਕਰਦੇ ਫਿਰਦੇ, ਧੱਕੇ ਪੈਂਦੇ, ਲੜਾਈਆਂ ਹੋ ਪੈਂਦੀਆਂ ਤੇ ਕਈਆਂ ਦੇ ਸਿਰ ਖੁਲ੍ਹ ਜਾਂਦੇ। ਬੀਬੀਆਂ ਦੀ ਬੇਪਤੀ ਹੁੰਦੀ, ਚੋਰੀਆਂ ਹੁੰਦੀਆਂ। ਦਰਸ਼ਨੀ ਡਿਉੜ੍ਹੀ ਦੇ ਅੱਗੇ ਕੰਜਰੀਆਂ ਦੇ ਮੁਜਰੇ ਹੁੰਦੇ ਤੇ ਰਾਸਾਂ ਪੈਂਦੀਆਂ......।"

(ਜੀਵਨ ਭਾਈ ਮੋਹਨ ਸਿੰਘ ਵੈਦ ਪੰਨਾ ੧੨੦)

ਲਗਪਗ ਇਹੋ ਜਿਹੇ ਹੀ ਬੁਰੇ ਹਾਲਾਤ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਸਨ। ਮਸਿਆ ਤੇ ਦੀਵਾਲੀ ਦੇ ਦਿਹਾੜਿਆਂ ਤੇ ਭਾਂਤ ਭਾਂਤ ਦੇ ਭਰਿਸ਼ਟਾਚਾਰ ਤੇ ਦੁਰਾਚਾਰ ਹੁੰਦੇ ਸਨ। ਸ਼ਰਧਾਲੂ ਸਿੱਖ ਬੜੇ ਦੁਖੀ ਸਨ।

'ਅਕਾਲੀ' ਅਖਬਾਰ ਦੇ ਲੇਖਾਂ ਨੇ ਆਮ ਸਿੱਖਾਂ ਨੂੰ ਅਕਾਲੀ ਜਥੇ ਕਾਇਮ ਕਰਨ ਵਿਚ ਬਹੁਤ ਸਹਾਇਤਾ ਦਿਤੀ ਅਤੇ ਛੋਟੀਆਂ ਵਡੀਆਂ ਕਿਰਪਾਨਾਂ ਹਰ ਅਕਾਲੀ ਦੇ ਮੋਢੇ ਤੇ ਲਟਕਣ ਲਗ ਪਈਆਂ ਸਨ। ਪਿਡਾਂ ਤੇ ਸ਼ਹਿਰਾਂ ਵਿਚ ਅਕਾਲੀ ਬਣਨ ਨੂੰ ਮਾਣ ਦੀ ਗੱਲ ਸਮਝਿਆ ਜਾਣ ਲਗ ਪਿਆ। ਪਰ ਅਜੇ ਨਾ ਤਾਂ ਗੁਰਦੁਆਰਿਆਂ ਦੇ ਸੁਧਾਰ ਲਈ ਹੀ ਕੋਈ ਕੇਂਦਰੀ ਜਥੇਬੰਦੀ ਬਣੀ ਸੀ, ਨਾ ਜਥਿਆਂ ਨੇ ਆਪਣਾ ਕੋਈ ਕੇਂਦਰੀ ਦਲ ਹੀ ਕਾਇਮ ਕੀਤਾ ਸੀ। ਪਰ ਫੇਰ ਵੀ ਅਕਾਲੀ ਬਹੁਤੇ Disciplined ਸਨ ਅਤੇ ਗੁਰਦੁਆਰਾ ਸੁਧਾਰ ਲਈ ਹਰ ਕੁਰਬਾਨੀ ਕਰਨ ਲਈ ਤਿਆਰ ਸਨ। ਗੁਰਦੁਆਰਿਆਂ ਉਤੇ ਕਬਜ਼ੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਜੂਦ ਵਿਚ ਆਉਣ ਤੋਂ ਪਹਿਲਾਂ ਹੀ ਸ਼ੁਰੂ ਹੋ ਗਏ ਸਨ।

ਸਿੱਖ ਪੰਥ ਦੇ ਮੱਥੇ ਤੇ ਸਭ ਤੋਂ ਵਡਾ ਕਾਲਖ ਦਾ ਟਿੱਕਾ ਲਾਉਣ ਵਾਲੀ ਗੱਲ ਇਹ ਸੀ ਕਿ ਅਰੂੜ ਸਿੰਘ ਅਕਾਲ ਤਖਤ ਤੇ ਦਰਬਾਰ ਸਾਹਿਬ ਵਲੋਂ ਦੇਸ਼-ਭਗਤਾਂ ਦੇ ਕਾਤਲਾਂ ਨੂੰ ਸ਼ਲਾਘਾ ਪੱਤਰ ਦੇ ਰਿਹਾ ਸੀ। ਇਥੋਂ ਤਕ ਕਿ ਮਾਰਸ਼ਲ ਲਾਅ ਦੇ ਦਿਨਾਂ ਵਿਚ ਦਰਬਾਰ ਸਾਹਿਬ ਵਿਚੋਂ ਜਨਰਲ ਡਾਇਰ ਨੂੰ ਸਰੋਪਾ ਦਿਤਾ ਗਿਆ। ਇਕ ਪੁਜਾਰੀ ਨ ਇਥੋਂ ਤਕ ਕਿਹਾ ਸੀ ਕਿ ਮੈਂ ਕੜਾਹ ਪ੍ਰਸ਼ਾਦ ਵਿਚ ਤਮਾਕੂ ਮਿਲਾ ਦੇਵਾਂਗਾ।

ਕਈਆਂ ਸਾਲਾਂ ਤੋਂ ਗੁਰਦੁਆਰਿਆਂ ਵਿਚੋਂ ਧਰਮ ਸਦਾਚਾਰ, ਇਖਲਾਕ, ਸਭਿਆਚਾਰ ਅਤੇ ਹਰ ਇਕ ਮਨੁਖਵਾਦੀ ਗੁਣ ਦਾ ਇਕਸਾਰ ਨਿਘਾਰ ਹੋ ਰਿਹਾ ਸੀ। ਇਹਨਾਂ ਵਿਚੋਂ ਲੋਕ, ਸੇਵਾ-ਭਾਵ, ਕੁਰਬਾਨੀ ਲਈ ਉਤਸ਼ਾਹ, ਰੂਹਾਨੀ ਖੁਸ਼ੀ ਤੇ ਉਚੇ ਇਖਲਾਕ ਦੀ ਸਿਖਿਆ ਲੇ ਕੇ ਨਹੀਂ ਸਨ ਜਾਂਦੇ, ਸਗੋਂ ਗੰਦੇ ਗੀਤ, ਬਦਮਾਸ਼ੀ ਦ ਦੋਹੜੇ ਅਤੇ ਬੀਬੀਆਂ ਨਾਲ ਛੇੜ ਖਾਨੀਆਂ ਕਰਨ ਦੇ ਢੰਗ ਸਿਖ ਕੇ ਜਾਂਦੇ ਸਨ। ਗਰੰਥੀਆਂ ਤੇ ਪੁਜਾਰੀਆਂ ਦੀ ਜ਼ਬਾਨ ਤੋਂ ਇਹ ਬਾਰ ਬਾਰ ਸੁਣਾਈ ਦਿੰਦਾ ਸੀ "ਲੋਕਾਂ ਦੀਆਂ ਦੁਕਾਨਾਂ ਦੀ ਤਰ੍ਹਾਂ ਇਹ ਦਰਬਾਰ ਸਾਹਿਬ ਸਾਡੀ ਦੁਕਾਨ ਹੈ" ਅਤੇ ਇਥੇ ਉਹ ਆਪਣੀ ਮਰਜ਼ੀ ਦਾ ਸੌਦਾ ਵੇਚਦੇ ਸਨ। ਇਕ ਗਰੰਥੀ ਦੇ ਪੁੱਤਰ ਨੇ ਤਾਂ ਇਥੋਂ ਤਕ ਕਹਿਣ ਦੀ ਜੁਰਅਤ ਕੀਤਾ ਕਿ "ਜੋ ਔਰਤਾਂ ਦਰਬਾਰ ਸਾਹਿਬ ਆਉਣ-

ਗੀਆਂ ਅਸੀਂ ਬੇਪਤ ਕਰਾਂਗੇ, ਜਿਨ੍ਹਾਂ ਨੂੰ ਸ਼ਰਮ ਹੈ, ਉਹ ਨਾ ਭੇਜਣ।*

ਮਹੰਤਾਂ ਤੇ ਪੁਜਾਰੀਆਂ ਦਾ ਸਿੱਖ ਜਨਤਾ ਨਾਲ ਵਰਤਾਉ ਬਹੁਤ ਭੈੜਾ ਸੀ। ਉਹ ਸਿੰਘ ਸਭੀਆਂ ਨੂੰ ਸਿੰਘ ਸਫਈਆ ਕਹਿਕੇ ਦੁਰਕਾਰਦੇ ਸਨ। ਕਛਹਿਰਾ ਤੇ ਕ੍ਰਿਪਾਨਧਾਰੀ ਸਿੰਘ ਨੂ ਸਮਾਜ ਦਾ ਬਾਗੀ ਸਮਝਦ ਸਨ। ਧਰਮ ਅਸਥਾਨਾਂ ਤੇ ਉਹਨਾਂ ਨੂੰ ਮਾਰਦੇ ਤੇ ਬੇਇਜ਼ਤ ਕਰਦੇ ਸਨ ਤੇ ਉਹਨਾਂ ਦੀਆਂ ਕ੍ਰਿਪਾਨਾਂ ਤਕ ਉਤਾਰ ਲੈਂਦੇ ਸਨ। ਸ. ਬ. ਸ੍ਰ. ਸੁੰਦਰ ਸਿੰਘ ਮਜੀਠੀਆ, ਜੋ ਸਿੰਘ ਸਭਾ ਲਹਿਰ ਦੇ ਮੋਢੀਆਂ ਵਿਚੋਂ ਸਨ, ਜਦੋਂ ਆਪਣੇ ਲੜਕ ਸ੍ਰ. ਕ੍ਰਿਪਾਲ ਸਿੰਘ ਦਾ ਵਿਆਹ ਕਰਕੇ ਪ੍ਰਸ਼ਾਦ ਭੇਟ ਕਰਨ ਸ੍ਰੀ ਹਰਿਮੰਦਰ ਸਾਹਿਬ ਆਏ ਤਾ ਪੁਜਾਰੀਆਂ ਨੇ ਇਨ੍ਹਾਂ ਦੀ ਅਰਦਾਸ ਨਾ ਕੀਤੀ, ਕਿਉਂਕਿ ਆਪ ਨੇ ਲੜਕੇ ਦਾ ਗੁਰਮਤ ਰੀਤੀ ਅਨੁਸਾਰ ਅਨੰਦ ਵਿਆਹ ਕੀਤਾ ਸੀ।

ਸਿੰਘ ਸਭਾ ਲਹਿਰ ਨੇ ਬਹੁਤ ਸਾਰੇ ਰਵਿਦਾਸੀ ਤੇ ਮਜ਼ਹਬੀਆਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਸੀ। ਅੰਮ੍ਰਿਤਸਰ ਇਨ੍ਹਾਂ ਦੀ ਕਾਫੀ ਗਿਣਤੀ ਸੀ। 'ਖਾਲਸਾ ਬਰਾਦਰੀ' ਦੇ ਨਾਮ ਹੇਠ ਇਹ ਸਾਲਾਨਾ ਦੀਵਾਨ ਕਰਦੇ ਹੁੰਦੇ ਸਨ। ਸਨ 1920 ਦੇ ਅਕਤੂਬਰ 11-12 ਤਾਰੀਖ ਨੂੰ ਇਨ੍ਹਾਂ ਨੇ ਸਾਲਾਨਾ ਦੀਵਾਨ ਕੀਤਾ, ਜਿਥੇ ਅੰਮ੍ਰਿਤ ਪ੍ਰਚਾਰ ਭੀ ਹੋਇਆ। ਉਪਰੰਤ ਨਵ ਸਜ ਸਿੰਘਾਂ ਸਮੇਤ ਇਹ ਕੜਾਹ ਪ੍ਰਸ਼ਾਦ ਦੀ ਦੇਗ ਲੈ ਕੇ ਹਰਿਮੰਦਰ ਸਾਹਿਬ ਆਏ। ਇਸ ਸਮੇਂ ਖਾਲਸਾ ਕਾਲਜ ਅੰਮ੍ਰਿਤਸਰ ਦੇ ਕਈ ਪ੍ਰੋਫੈਸਰ ਤੇ ਵਿਦਿਆਰਥੀ ਭੀ ਇਨਾ ਦੇ ਨਾਲ ਸਨ। ਕੁਝ ਦ ਨਾਂ ਇਹ ਹਨ: ਪ੍ਰੋ: ਤੇਜਾ ਸਿੰਘ, ਬਾਵਾ ਹਰਕਿਸ਼ਨ ਸਿੰਘ ਅਤੇ ਸ: ਨਿਰੰਜਨ ਸਿੰਘ। ਜਦ ਪੁਜਾਰੀਆਂ ਨੇ ਅਰਦਾਸਾ ਨਾ ਕੀਤਾ ਤਾਂ ਸ੍ਰ: ਕਰਤਾਰ ਸਿੰਘ (ਝੱਬਰ), ਤੇਜਾ ਸਿੰਘ ਭੁੱਚਰ ਆਦਿ ਹਥਿਆਰ-ਬੰਦ ਹੋ ਕੇ ਪਹੁੰਚ ਗਏ ਅਤੇ ਇਸ ਤਰ੍ਹਾਂ ਅਰਦਾਸਾ ਕੀਤਾ ਗਿਆ। ਦਰਬਾਰ ਸਾਹਿਬ ਦੇ ਪੁਜਾਰੀ ਡਰਦੇ ਮਾਰੇ ਦੌੜ ਗਏ ਤੇ ਕਬਜ਼ਾ ਅਕਾਲੀਆਂ ਦਾ ਹੋ ਗਿਆ। ਫਿਰ ਸਾਰੀ ਸੰਗਤ ਅਕਾਲ ਤਖਤ ਸਾਹਿਬ ਗਈ ਅਤੇ ਦੇਖਿਆ ਕਿ ਉਥੋਂ ਵੀ ਪੁਜਾਰੀ ਨੱਠ ਗਏ ਸਨ। ਇਸ ਤਰ੍ਹਾਂ ਅਕਾਲ ਤਖਤ ਸਾਹਿਬ ਦਾ ਪ੍ਰਬੰਧ ਵੀ ਸੰਗਤਾਂ ਨੇ ਆਪਣੇ ਹੱਥ ਲੈ ਲਿਆ ਤੇ 25 ਮੈਂਬਰਾਂ ਦੀ ਕਮੇਟੀ ਭਾਈ ਕਰਤਾਰ ਸਿੰਘ ਝੱਬਰ ਦੀ ਅਗਵਾਈ ਵਿਚ ਬਣਾਈ ਗਈ। ਗੁਰਦੁਆਰੇ ਦਾ ਨਵਾਂ ਸਰਬਰਾਹ ਸ. ਸੁੰਦਰ ਸਿੰਘ ਰਾਮਗੜ੍ਹੀਆ ਮੁਕਰਰ ਕੀਤਾ ਗਿਆ। 12-13 ਅਕਤੂਬਰ ਨੂੰ ਡਿਪਟੀ ਕਮਿਸ਼ਨਰ ਨੇ ਸਰਬਰਾਹ ਤੇ ਕੁਝ ਉੱਘੇ ਸਿੱਖਾਂ ਸਮੇਤ 9 ਮੈਂਬਰਾਂ ਦੀ ਪ੍ਰਬੰਧਕ ਕਮੇਟੀ ਬਣਾ ਦਿਤੀ ਅਤੇ ਅਕਾਲ ਤਖਤ ਦਾ ਕਬਜ਼ਾ ਇਸ ਕਮੇਟੀ ਕੋਲ ਆ ਗਿਆ।

ਹੁਣ ਉਹ ਵਕਤ ਆ ਗਿਆ ਸੀ, ਜਦੋਂ ਕੇਂਦਰੀ ਜਥੇਬੰਦੀ ਦੀ ਜ਼ਰੂਰਤ ਨੂੰ ਬਹੁਤ ਮਹਿਸੂਸ ਕੀਤਾ ਜਾ ਰਿਹਾ ਸੀ। ਇਸ ਮਕਸਦ ਲਈ 15 ਨਵੰਬਰ 1920 ਨੂੰ ਸਮੂਹ ਸਿੱਖਾਂ ਦੇ ਪ੍ਰਤੀਨਿਧਾਂ ਦਾ ਇਕ ਇਕੱਠ ਜਥੇਦਾਰ ਅਕਾਲ ਤਖਤ ਵਲੋਂ ਅੰਮ੍ਰਿਤਸਰ ਸਦਿਆ ਗਿਆ। ਇਸ ਵਿਚ ਸ਼ਾਮਲ ਹੋਣ ਦਾ ਸੱਦਾ-ਪੱਤਰ, ਹਰ ਇਕ ਸਿੱਖ ਸੰਪਰਦਾ ਨੂੰ

---

*ਅਜ ਵੀ ਕੁਝ ਹਾਲਾਤ ਇਹੋ ਜਿਹੇ ਹੀ ਹਨ ਕਿ ਜੋ ਅਨਮਤੀਏ ਸਿਖ ਕੌਮ ਨੂੰ ਹਰ ਪਾਸਿਉਂ ਨੁਕਸਾਨ ਪਹੁੰਚਾਣ ਤੇ ਲਗੇ ਹੋਏ ਹਨ, ਉਹਨਾਂ ਨੂੰ ਹੀ ਸਾਡੇ ਆਗੂ ਗੁਰਦੁਆਰਿਆਂ ਵਿਚ ਬੁਲਾ ਕੇ ਮਾਣ ਬਖਸ਼ਦੇ ਹਨ ਅਤੇ ਆਪਣੀ ਵਾਹ ਵਾਹ ਕਰਵਾ ਕੇ ਚੌਧਰ ਨੂੰ ਪਠੇ ਪਾਉਂਦੇ ਹਨ।

ਭੇਜਿਆ ਗਿਆ।

ਸਰਕਾਰ ਨੇ ਇਸ ਇਕੱਠ ਨੂੰ ਫੇਲ੍ਹ ਕਰਨ ਲਈ, ਮਹਾਰਾਜਾ ਪਟਿਆਲਾ ਨਾਲ ਮਿਲ ਕੇ ਦੋ ਦਿਨ ਪਹਿਲਾਂ ਹੀ ਇਕ 36 ਮੈਂਬਰਾਂ ਦੀ ਕਮੇਟੀ ਬਣਾ ਦਿਤੀ। ਜਿਸ ਵਿਚ ਕੁਝ ਸੁਧਾਰਵਾਦੀ ਵੀ ਰਖੇ ਗਏ, ਪਰ ਜ਼ਿਆਦਾਤਰ ਇਹ ਵਫ਼ਾਦਾਰਾਂ ਦੀ ਕਮੇਟੀ ਹੀ ਸੀ। ਇਸ ਦੇ ਦੋ ਮਕਸਦ ਸਨ; ਇਕ ਸਿੱਖਾਂ ਨੂੰ ਜਥੇਬਦ ਹੋਣੋਂ ਰੋਕਣਾ ਅਤੇ ਦੂਜੇ ਸਿੱਖਾਂ ਵਿਚ ਫੁਟ ਪਾ ਕੇ ਗੁਰਦੁਆਰਿਆਂ ਉਤੇ ਆਪਣਾ ਕਬਜ਼ਾ ਜੀ-ਹਜ਼ੂਰੀਆਂ ਰਾਹੀਂ ਰਖਣਾ। ਪਰ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਹ ਚਲਾਕੀ ਨਾਕਾਮ ਕਰ ਦਿਤੀ।

15-16 ਨਵੰਬਰ ਨੂੰ ਦੋ ਦਿਨ ਅਕਾਲ ਤਖਤ ਉਤੇ ਇਕੱਠ ਹੋਇਆ। ਵਡੀ ਆਮ ਕਮੇਟੀ, ਜਿਸ ਦਾ ਨਾਮ 'ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਪਰਵਾਨ ਹੋਇਆ, 175 ਮੈਂਬਰਾਂ ਦੀ ਚੁਣੀ ਗਈ। ਇਸ ਵਿਚ 36 ਉਹ ਮੈਂਬਰ ਵੀ ਸ਼ਾਮਲ ਕਰ ਲਏ ਗਏ ਜਿਹੜੇ ਸਰਕਾਰ ਨੇ ਨਾਮਜ਼ਦ ਕੀਤੇ ਸਨ। ਉਸ ਵੇਲੇ ਸ. ਸੁੰਦਰ ਸਿੰਘ ਮਜੀਠੀਆ ਨੂੰ ਇਸ ਕਮੇਟੀ ਦਾ ਪ੍ਰਧਾਨ ਥਾਪਿਆ ਗਿਆ।

1921 ਦੇ ਸ਼ੁਰੂ ਵਿਚ ਹੀ ਸ: ਤੇਜਾ ਸਿੰਘ 'ਭੁਚਰ' ਅਤੇ ਸ. ਕਰਤਾਰ ਸਿੰਘ 'ਝੱਬਰ' ਨੇ ਗੁਰਦੁਆਰਾ ਸੁਧਾਰ ਦੀ ਲਹਿਰ ਫਿਰ ਤੇਜ਼ ਕਰ ਦਿਤੀ। ਸ਼ਰੋਮਣੀ ਪ੍ਰਬੰਧਕ ਕਮੇਟੀ ਦੇ ਨਾਂ ਹੇਠ ਇਹ ਮੁਹਿੰਮ ਚਲਾਈ ਗਈ। ਇਸ ਦਾ ਇਹ ਨਿਸ਼ਾਨਾ ਸੀ ਕਿ ਤਮਾਮ ਸਿੱਖ ਗੁਰਦੁਆਰਿਆਂ ਅਤੇ ਧਾਰਮਕ ਸਸਥਾਵਾਂ ਦਾ ਕੰਟਰੋਲ ਹਾਸਲ ਕਰਨਾ ਅਤੇ ਪਰਵਾਣਤ ਲੀਹਾਂ ਉਤੇ ਉਹਨਾਂ ਦਾ ਪ੍ਰਬੰਧ ਕਰਨਾ। ਸ਼ਰੋਮਣੀ ਕਮੇਟੀ ਦੇ ਬਣਨ ਨਾਲ ਸਿੱਖਾਂ ਦੀ ਖਿਲਰੀ ਹੋਈ ਤਾਕਤ ਇਕ-ਮੁਠ ਤੇ ਮਜ਼ਬੂਤ ਹੋ ਗਈ ਅਤੇ ਇਸ ਕਮੇਟੀ ਦੇ ਫੈਸਲੇ ਮੰਨੇ ਜਾਣ ਲਗ ਪਏ ਅਤੇ ਅਮਲ ਵਿਚ ਲਿਆਂਦੇ ਜਾਣ ਲਗ ਪਏ।

ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਹੈਸੀਅਤ ਤੇ ਖਸਲਤ ਸਿੱਖ ਧਾਰਮਕ ਜਥੇਬੰਦੀ ਦੀ ਸੀ ਅਤੇ ਇਸਦੇ ਕੰਮਾਂ ਦਾ ਘੇਰਾ ਗੁਰਦੁਆਰਿਆਂ ਦੇ ਸੁਧਾਰ ਅਤੇ ਸਿੱਖਾਂ ਦੀ ਧਾਰਮਕ, ਸਦਾਚਾਰਕ ਅਤੇ ਸਭਿਆਚਾਰਕ ਪੱਧਰ ਨੂੰ ਉੱਚਾ ਕਰਨ ਤਕ ਮਹਿਦੂਦ ਸੀ, ਰਾਜਸੀ ਮਾਮਲੇ ਇਸ ਦੇ ਦਾਇਰੇ ਤੋਂ ਬਾਹਰ ਸਨ।

ਗੁਰਦੁਆਰਾ ਰਕਾਬਗੰਜ ਦੇ ਵੇਲੇ ਜਿਹੜੀ ਸ਼ਹੀਦੀ ਜਥੇ ਦੀ ਭਰਤੀ ਅਮਰ ਸਿੰਘ 'ਝਬਾਲ' ਨੇ ਕੀਤੀ ਸੀ ਉਹ ਜਾਰੀ ਰੱਖੀ ਗਈ ਅਤੇ ਜਸਵੰਤ ਸਿਘ ਝਬਾਲ, ਤਜਾ ਸਿੰਘ ਭੁਚੱਰ ਤੇ ਹੋਰ ਅਕਾਲੀਆਂ ਨੇ ਨਨਕਾਣਾ ਸਾਹਿਬ ਉਤ ਕਬਜ਼ਾ ਕਰਨ ਵਾਸਤੇ ਵੀ ਭਰਤੀ ਜਾਰੀ ਰੱਖੀ। ਫਿਰ ਇਹ ਭਰਤੀ ਸਭ ਥਾਂਈ ਸ਼ੁਰੂ ਹੋ ਗਈ। 24 ਜਨਵਰੀ 1921 ਨੂੰ ਜਥਿਆਂ ਦੇ ਪ੍ਰਤੀਨਿਧਾਂ ਦੀ ਅੰਮ੍ਰਿਤਸਰ ਸ੍ਰੀ ਅਕਾਲ ਤਖਤ ਸਾਹਿਬ ਤੇ ਮੀਟਿੰਗ ਹੋਈ ਜਿਸ ਵਿਚ ਰਾਜਨੀਤਕ ਮਾਮਲਿਆਂ ਬਾਰੇ ਕੇਂਦਰੀ ਜਥੇਬੰਦੀ ਨੂੰ ਪ੍ਰਵਾਨ ਕੀਤਾ ਗਿਆ ਅਤੇ ਇਸ ਦਾ ਨਾਮ 'ਸ਼ਰੋਮਣੀ ਅਕਾਲੀ ਦਲ' ਰਖਿਆ ਗਿਆ। ਇਸ ਦੇ ਪਹਿਲੇ ਪ੍ਰਧਾਨ ਸ. ਸਰਮੁਖ ਸਿੰਘ ਜੀ ਚੁਣੇ ਗਏ।

ਸ. ਸੁੰਦਰ ਸਿੰਘ ਮਜੀਠੀਏ ਨੂੰ ਪੰਜਾਬ ਸਰਕਾਰ ਦੀ ਐਗਜ਼ੈਕਟਿਵ ਕੌਂਸਲ ਦਾ ਮੈਂਬਰ ਬਣਾ ਦਿਤਾ ਗਿਆ ਅਤੇ ਉਹਨਾ ਨੇ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ

ਕਮੇਟੀ ਦੀ ਪ੍ਰਧਾਨਗੀ ਤੋਂ ਅਸਤੀਫਾ ਦੇ ਦਿਤਾ। ਇਸ ਤੋਂ ਬਾਦ ਸਰਦਾਰ ਖੜ੍ਹਕ ਸਿੰਘ ਜੀ ਨੂੰ ਪ੍ਰਧਾਨ ਬਣਾਇਆ ਗਿਆ।

1921 ਦਾ ਸਾਲ ਬੜੇ ਖੂਨੀ ਸਾਕਿਆਂ ਦਾ ਅਤੇ ਘਮਸਾਨ ਦੇ ਸੰਗਰਾਮਾਂ ਦਾ ਸਾਲ ਸੀ। ਇਸ ਵਿਚ ਇਕ ਪਾਸੇ ਅੰਗਰੇਜ਼ ਅਫਸਰਾਂ ਨੇ ਗੁਰਦੁਆਰਿਆਂ ਦੀ ਅਜ਼ਾਦੀ ਦੇ ਸੰਗਰਾਮ ਨੂੰ ਕੁਚਲਣ ਦਾ ਮਨ ਬਣਾ ਲਿਆ ਸੀ, ਦੂਜੇ ਪਾਸੇ ਸ਼ਰੋਮਣੀ ਕਮੇਟੀ ਦੀ ਅਗਵਾਈ ਥੱਲੇ ਸਿੱਖਾਂ ਨੇ ਗੁਰਦੁਆਰਾ ਪ੍ਰਬੰਧ ਸੁਧਾਰਨ ਲਈ ਲੱਕ ਬੰਨ੍ਹ ਲਿਆ ਸੀ।

18 ਦਸੰਬਰ 1920 ਨੂੰ ਅਮਰ ਸਿੰਘ ਝਬਾਲ ਤੇ ਕਰਤਾਰ ਸਿੰਘ ਝੱਬਰ ਨੇ ਪੋਠੋਹਾਰ ਦੇ ਮਸ਼ਹੂਰ ਗੁਰਦੁਆਰੇ ਪੰਜਾ ਸਾਹਿਬ ਉਤੇ ਕਬਜ਼ਾ ਕਰਕੇ ਇਕ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠ ਲੈ ਆਂਦਾ।

ਇਸੇ ਤਰ੍ਹਾਂ ਤਰਨ ਤਾਰਨ ਸਾਹਿਬ ਦੇ ਗੁਰਦੁਆਰੇ ਦੀ ਆਜ਼ਾਦੀ ਵਾਸਤੇ 26 ਜਨਵਰੀ 1921 ਨੂੰ 40 ਸਿੰਘਾਂ ਦਾ ਜੱਥਾ ਅੰਮ੍ਰਿਤਸਰ ਤੋਂ ਚਲਿਆ। ਰਾਤ ਦੇ ਕੋਈ ਨੌਂ ਵਜੇ ਦੇ ਕਰੀਬ ਸ਼ਰਾਬੀ ਪੁਜਾਰੀ ਟੋਲਾ ਸ਼ਾਂਤਮਈ ਅਕਾਲੀ ਜਥੇ ਉਤੇ ਟੁਟ ਪਿਆ। ਸਿੰਘਾਂ ਨੂੰ ਫੱਟਾਂ ਉਤੇ ਫੱਟ ਲਗੇ। ਅਗਲੇ ਦਿਨ ਭਾਈ ਹਜਾਰਾ ਸਿੰਘ ਅਤੇ ਭਾਈ ਹੁਕਮ ਸਿੰਘ ਵਸਾਊ ਕੋਟ (ਗੁਰਦਾਸਪੁਰ) ਵਾਲੇ ਚੜ੍ਹਾਈ ਕਰ ਗਏ। ਗੁਰਦੁਆਰਿਆਂ ਨੂੰ ਆਜ਼ਾਦ ਕਰਾਉਣ ਦੀ ਤਹਿਰੀਕ ਵਿਚ ਇਹ ਸਭ ਤੋਂ ਪਹਿਲੀਆਂ ਦੋ ਸ਼ਹੀਦੀਆਂ ਸਨ। ਇਸਦੇ ਨਾਲ਼ ਹੀ ਹੋਰ ਅਕਾਲੀ ਜਥਿਆਂ ਦੇ ਪਹੁੰਚਣ ਤੇ ਗੁਰਦੁਆਰੇ ਉਤੇ ਕਬਜ਼ਾ ਕਰ ਲਿਆ ਗਿਆ। ਇਸ ਤੋਂ ਬਅਦ ਨੌਰੰਗਾਬਾਦ ਅਤੇ ਖਡੂਰ ਸਾਹਿਬ ਦੇ ਗੁਰਦੁਆਰਿਆਂ ਤੇ ਵੀ ਸ਼ਰੋਮਣੀ ਕਮੇਟੀ ਨੇ ਜਥੇ ਭੇਜ ਕੇ ਅਧਿਕਾਰ ਕਰ ਲਿਆ।

ਇਹ ਸਨ, ਸਾਰੇ ਹਾਲਾਤ ਜਿਸ ਵਕਤ ਨਨਕਾਣਾ ਸਾਹਿਬ ਦਾ ਸਾਕਾ ਹੋਇਆ। ਹੁਣ ਅਸੀਂ ਨਨਕਾਣੇ ਸਾਹਿਬ ਦੇ ਕਤਲਾਮ ਦਾ ਵੇਰਵਾ ਦੇਣ ਦਾ ਯਤਨ ਕਰਾਂਗੇ। ਇਸ ਗੁਰਦੁਆਰੇ ਦਾ ਮਹੰਤ ਨਰਾਇਣ ਦਾਸ ਸੀ ਅਤੇ ਇਸ ਤੋਂ ਪਹਿਲਾਂ ਦੋਵੇਂ ਮਹੰਤ ਸ਼ਰਾਬੀ ਹੋਣ ਦੇ ਕਾਰਨ ਕਈ ਗੁਪਤ ਬਿਮਾਰੀਆਂ ਦੇ ਸ਼ਿਕਾਰ ਹੋਣ ਕਰਕੇ ਮਰ ਗਏ ਸਨ। ਨਨਕਾਣਾ ਸਾਹਿਬ ਧਰਮ ਅਸਥਾਨ ਨਹੀਂ ਸੀ ਰਿਹਾ। ਇਹ ਗੁੰਡਿਆਂ, ਬਦਮਾਸ਼ਾਂ ਤੇ ਭੰਗੀਆਂ ਪੋਸਤੀਆਂ ਦੀ ਪਰਵਰਿਸ਼-ਗਾਹ ਬਣ ਗਿਆ ਸੀ। ਜਿਸ ਤਰ੍ਹਾਂ ਅੱਜ ਕੁਝ ਬੰਦੇ ਇਹ ਚਾਹੁੰਦੇ ਹਨ ਕਿ ਗੁਰਦੁਆਰੇ ਨੂੰ ਸਿੱਖ ਜਾਗਰਤ ਦੇ ਕੇਂਦਰ ਨ ਬਣਨ ਦਿੱਤਾ ਜਾਵੇ ਅਤੇ ਜਿੰਨੇ ਜਾਹਲ ਤੇ ਅਨਪੜ੍ਹ ਅਤੇ ਕੁਕਰਮਾਂ ਵਿਚ ਖਚਤ ਸਿੱਖ ਲੀਡਰ ਹੋਣਗੇ ਓਨਾ ਹੀ ਇਹਨਾਂ ਨੂੰ ਆਪਣੇ ਮਤਲਬ ਲਈ ਵਰਤਿਆ ਜਾ ਸਕੇਗਾ, ਬਿਲਕੁਲ ਇਹ ਹੀ ਹਾਲਤ ਉਸ ਵੇਲੇ ਬ੍ਰਿਟਿਸ਼ ਗੌਰਮਿੰਟ ਦੀ ਸੀ।

ਹਾਲਾਂਕਿ ਮਹੰਤ ਨਰਾਇਣ ਦਾਸ ਨੇ ਗੱਦੀ ਤੇ ਬੈਠਣ ਵੇਲੇ ਅੰਗਰੇਜ਼ ਮੈਜਿਸਟਰੇਟ ਦੇ ਸਾਹਮਣੇ ਸਿੱਖ ਸੰਗਤ ਨਾਲ ਬਚਨ ਕੀਤੇ ਸਨ ਕਿ ਉਹ ਪਹਿਲੇ ਮਹੰਤ ਵਾਲੇ ਕੁਚਾਲੇ ਤੇ ਕੁਕਰਮ ਛਡ ਦੇਵੇਗਾ-ਅਤੇ ਜੇ ਉਸ ਦੇ ਖਿਲਾਫ ਕੋਈ ਕਸੂਰ ਸਾਬਤ ਹੋ ਜਾਣਗੇ ਤਾਂ ਉਹ ਅਸਤੀਫਾ ਦੇ ਦੇਵੇਗਾ। ਪਰ ਇਹ ਪਹਿਲੇ ਮਹੰਤ ਨਾਲੋਂ ਵੀ ਅਗੇ ਨਿਕਲ ਗਿਆ, ਇਸ ਨੇ ਪਹਿਲਾਂ ਇਕ ਮਿਰਾਸਨ ਨੂੰ ਘਰ ਪਾ ਲਿਆ, ਫਿਰ ਲਾਹੌਰ ਤੋਂ ਵੇਸ਼ਵਾਵਾਂ ਮੰਗਵਾਈਆਂ। ਉਹਨਾਂ ਦੇ ਨਾਚ ਜਨਮ ਅਸਥਾਨ ਅੰਦਰ ਕਰਾਏ।

ਮਹੰਤ ਦੀ ਇਸ ਹਰਕਤ ਨੇ ਸਿੱਖ ਜਗਤ ਵਿਚ ਉਸ ਦੇ ਖਿਲਾਫ਼ ਗੁਸੇ ਦੇ ਭਾਂਬੜ ਬਾਲ ਦਿਤੇ। ਅਖਬਾਰਾਂ, ਸਿੰਘ ਸਭਾਵਾਂ ਤੇ ਸੰਗਤਾਂ ਨੇ ਇਸ ਬੇਅਦਬੀ ਤੇ ਇਖਲਾਕ-ਰਹਿਤ ਕਰਤੂਤ ਦੇ ਖ਼ਿਲਾਫ ਮਤੇ ਪਾਸ ਕੀਤੇ। ਗੌਰਮਿੰਟ ਨੂੰ ਵੀ ਇਸ ਬਾਰੇ ਖਬਰ ਦਿਤੀ ਗਈ ਪਰ ਉਹ ਵੀ ਚੁਪ ਬੈਠੀ ਰਹੀ। 1918 ਵਿਚ ਇਕ ਸਿੰਧ ਤੋਂ ਆਏ ਯਾਤਰੂ ਦੀ ਲੜਕੀ ਦੀ ਪਤ ਲੁਟੀ ਗਈ। ਏਸੇ ਸਾਲ 6 ਬੀਬੀਆਂ ਦੀ ਜੋ ਪੂਰਨ-ਮਾਸ਼ੀ ਦੇ ਦਿਨ ਦਰਸ਼ਨਾਂ ਨੂੰ ਆਈਆਂ ਸਨ, ਰਾਤ ਸਮੇਂ ਜਨਮ ਅਸਥਾਨ ਦੇ ਅੰਦਰ ਹੀ ਪੁਜਾਰੀਆਂ ਨੇ ਜ਼ਬਰਦਸਤੀ ਇੱਜ਼ਤ ਲੁਟੀ। ਇਸ ਤਰ੍ਹਾਂ ਦੇ ਹੋਰ ਸੈਂਕੜੇ ਕੁਕਰਮ ਕੀਤੇ ਗਏ।

ਅਕਤੂਬਰ 1920 ਵਿਚ ਧਾਰੋਵਾਲ ਨਗਰ ਵਿਚ ਭਰਵਾਂ ਦੀਵਾਨ ਹੋਇਆ ਅਤੇ ਮਹੰਤ ਨੂੰ ਆਪਣਾ ਸੁਧਾਰ ਕਰਨ ਵਾਸਤੇ ਕਿਹਾ ਗਿਆ ਪਰ ਮਹੰਤ ਨਰਾਇਣ ਦਾਸ ਤਾਂ ਇਕ ਨਰਕੀ ਮਸੰਦ ਬਣ ਚੁੱਕਾ ਸੀ। ਗੁਰਦੁਆਰਾ ਨਨਕਾਣਾ ਸਾਹਿਬ ਦੇ ਨਾਲ ਇਕ ਲੱਖ ਤੋਂ ਉਪਰ ਸਲਾਨਾ ਦੀ ਜਗੀਰ ਸੀ, ਇਸ ਤੋਂ ਇਲਾਵਾ ਚੜ੍ਹਾਵਾ ਤੇ ਪੂਜਾ ਦਾ ਰੁਪਇਆ ਬੇ-ਹਿਸਾਬ ਆਉਂਦਾ ਸੀ, ਕੁਝ ਬੇਦੀ ਜਾਗੀਰਦਾਰ ਉਸ ਦੀ ਪਿਠ ਤੇ ਸਨ। ਮਹੰਤ ਨੇ ਸਿੱਖ ਪੰਥ ਦਾ ਮੁਕਾਬਲਾ ਕਰਨ ਦੀ ਠਾਨ ਲਈ। ਬਦ-ਮਾਸ਼ਾਂ, ਗੁੰਡਿਆਂ ਤੇ ਮਾਰਖੋਰਾਂ ਨੂੰ ਸ਼ਰਾਬਾਂ ਤੇ ਤਨਖਾਹਾਂ ਦੇ ਕੇ ਗੁਰਦੁਆਰੇ ਅੰਦਰ ਰਖ ਲਿਆ ਅਤੇ ਜਨਮ-ਅਸਥਾਨ ਨੂੰ ਜੰਗੀ ਕਿਲ੍ਹਾ ਬਣਾਉਣ ਦਾ ਸਾਮਾਨ ਇੱਕਠਾ ਕਰ ਲਿਆ। ਬਾਬਾ ਕਰਤਾਰ ਸਿੰਘ ਬੇਦੀ, ਸਰਕਾਰੀ ਅਫਸਰਾਂ ਨਾਲ ਗੂੜ੍ਹਾ ਸੰਬੰਧ ਰਖਣ ਵਾਲੇ ਹੋਰ ਬੰਦੇ, ਉਹਦੇ ਮਸ਼ੀਰ ਤੇ ਸਲਾਹਕਾਰ ਬਣ ਗਏ। ਰਾਂਝਾ-ਰਿਹਾਣਾ ਜਿਹੇ ਦਸ ਨੰਬਰੀਏ ਬਦਮਾਸ਼ ਤੇ ਇਲਾਕੇ ਦੇ ਇਕ ਇਸਮਾਈਲ ਭੱਟੀ ਨੂੰ ਹੱਥ ਵਿਚ ਲੇ ਕੇ ਮੁਸਲਮਾਨਾਂ ਨੂੰ ਆਪਣੇ ਨਾਲ ਗੰਢ ਲਿਆ।

ਦੂਜੇ ਪਾਸੇ ਇਹਨਾਂ ਬਦਮਾਸ਼ਾਂ ਨੂੰ ਹਥਿਆਰ ਬੰਦ ਕਰਨ ਲਈ ਜਨਮ-ਅਸਥਾਨ ਅੰਦਰ, ਛਵੀਆ, ਕੁਹਾੜੇ, ਟਕੂਏ ਆਦਿ ਹਥਿਆਰ ਬਣਾਉਣ ਲਈ ਭਠੀਆਂ ਚਾਲੂ ਕਰ ਦਿਤੀਆਂ। ਲਾਹੌਰ ਤੋਂ ਬੰਦੂਕਾਂ, ਪਿਸਤੌਲਾਂ ਤੇ ਹੋਰ ਅਸਲਾ ਮੰਗਵਾ ਲਿਆ। ਮਿੱਟੀ ਦੇ ਤੇਲ ਦੇ ਪੀਪੇ ਰਖੇ ਗਏ, ਪੱਥਰਾਂ ਦੇ ਢੇਰ ਛੱਤ ਉਤੇ ਲਵਾਏ ਗਏ। ਫਾਟਕ ਮਜ਼ਬੂਤ ਕਰ-ਵਾਏ ਗਏ ਅਤੇ ਥਾਂ ਥਾਂ ਮੋਰੀਆਂ ਰਖਕੇ ਬੰਦੂਕਾਂ ਚਲਾਉਣ ਵਾਸਤੇ ਇੰਤਜ਼ਾਮ ਕੀਤਾ ਗਿਆ।

ਫਿਰ ਪ੍ਰਾਪੇਗੰਡੇ ਵਾਸਤੇ ਉਸ ਨੇ ਨਨਕਾਣੇ ਸਾਹਿਬ ਵਿਚ ਸਾਧੂਆਂ ਤੇ ਮਹੰਤਾਂ ਦੀ ਇਕ ਮੀਟਿੰਗ ਰੱਖੀ। ਇਸ ਵਿਚ ਕੋਈ ਸੱਠ-ਪੈਂਠ ਸਾਧੂ ਤੇ ਮਹੰਤ ਇਕੱਠੇ ਹੋਏ। ਜਿਸ ਵਿਚ ਸ਼ਰੋਮਣੀ ਕਮੇਟੀ ਨੂੰ ਮਾਨਤਾ ਦੇਣੋਂ ਇਨਕਾਰ ਕਰਕੇ ਸਾਧੂਆਂ ਤੇ ਮਹੰਤਾਂ ਦੀ ਅਪਣੀ ਕਮੇਟੀ ਕਾਇਮ ਕੀਤੀ ਗਈ। 'ਸੰਤ ਸੇਵਕ ਨਾਮ ਦਾ ਇਕ ਅਖਬਾਰ ਕੱਢਣ ਦਾ ਨਿਰਨਾ ਕੀਤਾ ਗਿਆ। ਕਮੇਟੀ ਦਾ ਪ੍ਰਧਾਨ ਨਰਾਇਣ ਦਾਸ ਨਨਕਾਣਾ ਸਾਹਿਬ ਤੇ ਸਕਤਰ ਮਹਤ ਬਸੰਤ ਦਾਸ ਗੁਰਦੁਆਰਾ ਮਾਣਕ ਥਾਪੇ ਗਏ।

ਨਵੰਬਰ ਵਿਚ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਿਹਾੜੇ ਤੋਂ ਚਾਰ-ਪੰਜ ਦਿਨ ਪਹਿਲਾਂ ਮਹੰਤ ਨੇ ਗੁਰਦੁਆਰਾ ਜਨਮ ਅਸਥਾਨ ਵਿਚ ਹਥਿਆਰਾਂ ਨਾਲ ਲੈਸ ਕੋਈ

ਚਾਰ ਕੁ ਸੌ ਰੰਗੇ ਲੜਾਕੂ ਬੰਦੇ ਇਕੱਠੇ ਕਰ ਲਏ ਅਤੇ ਹੁਕਮ ਦੇ ਦਿਤਾ ਕਿ ਕਿਸੇ ਕ੍ਰਿਪਾਨ ਵਾਲੇ ਸਿੱਖ ਨੂੰ ਗੁਰਦੁਆਰੇ ਅੰਦਰ ਵੜਨ ਨਾ ਦਿਤਾ ਜਾਵੇ। ਭਾਈ ਲਛਮਣ ਸਿੰਘ ਧਾਰੋਵਾਲ, ਬਾਰ ਵਿਚ, ਮੰਨਿਆ ਪ੍ਰਮੰਨਿਆ ਪੰਥ ਦਰਦੀ ਸੀ। ਉਹ ਆਪਣੇ ਪਿੰਡ ਦੇ ਬੰਦਿਆਂ ਨਾਲ ਗੁਰਦੁਆਰੇ ਦੇ ਦਰਸ਼ਨਾਂ ਨੂੰ ਆਇਆ। ਉਸ ਨੂੰ ਮਹੰਤ ਦੇ ਕਾਤਲਾਨਾ ਇਰਾਦਿਆਂ ਦਾ ਕੋਈ ਪਤਾ ਨਹੀਂ ਸੀ। ਸਬੱਬੀ ਉਸ ਦਿਨ ਡਿਪਟੀ ਕਮਿਸ਼ਨਰ ਤੇ C. I. D. ਦਾ ਸੁਪਰਨਡੈਂਟ ਵੀ ਗੁਰਦੁਆਰੇ ਅੰਦਰ ਹਾਜ਼ਰ ਸਨ। ਇਸ ਲਈ ਭਾਈ ਲਛਮਣ ਸਿੰਘ ਜੀ ਉਸ ਦਿਨ ਜਥੇ ਸਮੇਤ ਬਚ ਗਏ। ਪਰ ਇਹਨਾਂ ਅਫਸਰਾਂ ਦੁਆਰਾ ਮਹੰਤ ਦੇ ਕਾਨੂੰਨ ਨੂੰ ਹੱਥ ਵਿਚ ਲੈਣ ਅਤੇ ਅਕਾਲੀਆਂ ਦੇ ਕਤਲ ਦੇ ਇਰਾਦੇ ਰੱਖਣ ਦੀ ਕੋਈ ਤਾੜਨਾ ਨਾ ਕਰਨਾ ਬੜਾ ਅਰਥ ਭਰਪੂਰ ਸੀ।

ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਦੇ ਮਹੰਤ ਨਰਾਇਣ ਦਾਸ ਦੇ ਭੈੜੇ ਆਚਰਨ ਤੇ ਉਸ ਦੀਆਂ ਕਈ ਹੋਰ ਕਰਤੂਤਾਂ ਦੀ ਚਰਚਾ ਸਾਰੇ ਪੰਥ ਵਿਚ ਫੈਲੀ ਹੋਈ ਸੀ ਅਤੇ ਇਥੋਂ ਦੇ ਪ੍ਰਬੰਧ ਨੂੰ ਪੰਥਕ ਹੱਥਾਂ ਵਿਚ ਲਿਆਉਣ ਲਈ ਸਭ ਦੀ ਇੱਛਾ ਬੜੀ ਤੀਬਰ ਸੀ। ਮਹੰਤ ਨਾਲ ਸਮਝੌਤੇ ਦੀ ਗੱਲਬਾਤ ਭੀ ਹੁੰਦੀ ਰਹੀ, ਜਿਸ ਵਿਚ ਜੱਥੇਦਾਰ ਕਰਤਾਰ ਸਿੰਘ ਝੱਬਰ ਤੇ ਸ. ਬੂਟਾ ਸਿੰਘ ਵਕੀਲ ਸ਼ੇਖੂਪੁਰੇ ਦਾ ਕਾਫੀ ਭਾਗ ਸੀ, ਪਰੰਤੂ ਮਹੰਤ ਅੰਦਰਖਾਨੇ ਲਾਲਾ ਲਾਜਪਤ ਰਾਏ ਤੇ ਕਈ ਹੋਰ ਉਦਾਸੀ ਮਹੰਤਾਂ ਨਾਲ ਗਠਜੋੜ ਕਰਨ ਲਈ ਹਰ ਵਾਰ ਟਾਲ ਮਟੋਲ ਕਰਦਾ ਚਲਾ ਗਿਆ। ਸ਼੍ਰੋਮਣੀ ਕਮੇਟੀ ਨੇ ਇਸ ਗਲ ਬਾਤ ਨੂੰ ਸਿਰੇ ਚੜ੍ਹਾਉਣ ਲਈ ਨਨਕਾਣਾ ਸਾਹਿਬ ਵਿਚ 5-6 ਮਾਰਚ 1921 ਨੂੰ ਪੰਥਕ ਮੁਖੀਆਂ ਤੇ ਕੁਝ ਕੌਮੀ ਲੀਡਰਾਂ ਦੀ ਇਕਤ੍ਰਤਾ ਬੁਲਾਈ। ਭਾਵੇਂ ਇਹ ਪਰੋਗਰਾਮ ਮਹੰਤ ਦੀ ਸਲਾਹ ਨਾਲ ਹੀ ਬਣਿਆ ਸੀ ਪਰੰਤੂ ਮਹੰਤ ਆਪਣੇ ਨਿਜੀ ਸਲਾਹਕਾਰ ਦੇ ਮਸ਼ਵਰੇ ਨਾਲ ਅੰਦਰਖਾਨੇ ਹੋਰ ਹੀ ਮਸੌਦੇ ਪਕਾ ਰਿਹਾ ਸੀ, ਜਿਸ ਵਿਚ ਉਸ ਨੂੰ ਸਰਕਾਰੀ ਅਫਸਰਾਂ, ਖਾਸ ਕਰ ਲਾਹੌਰ ਦੇ ਕਮਿਸ਼ਨਰ ਮਿ: ਕਿੰਗ ਦੀ ਭੀ ਵਡੀ ਸ਼ਹਿ ਸੀ। ਮਿ: ਕਿੰਗ ਨੇ ਇਕ ਫਿਰਤੂ ਚਿੱਠੀ (circular) ਕੱਢ ਕੇ ਮਹੰਤਾਂ ਦੀ ਹੌਂਸਲਾ ਅਫਜ਼ਾਈ ਕੀਤੀ ਸੀ ਕਿ ਸਰਕਾਰ ਮਹੰਤਾਂ ਦੀ ਹਰ ਤਰ੍ਹਾਂ ਹਿਫਾਜ਼ਤ ਕਰੇਗੀ। ਮਿ: ਕਿੰਗ ਦੀ ਇਕ ਹੋਰ ਗੁਪਤ ਚਿੱਠੀ ਮਿਤੀ 18-12-1920 ਰਾਹੀਂ ਵੀ ਇਸ ਗਲ ਦੀ ਤਸਦੀਕ ਹੋ ਜਾਂਦੀ ਹੈ. ਜਿਸਦੀ ਕਾਪੀ 'India House London) ਦੀ ਲਾਇਬ੍ਰੇਰੀ ਵਿਚ ਪਈ ਹੋਈ ਹੈ, ਜਿਹੜੀ ਕਿ ਲਾਹੌਰ ਦੇ (Arms Dealer) ਨੂੰ ਲਿਖੀ ਗਈ ਕਿ ਮਹੰਤ ਨਰੈਣ ਦਾਸ ਨੂੰ ਅਸਲਾ ਬੰਦੂਕਾਂ ਆਦਿ ਦਿਤੇ ਜਾਣ। ਮਹੰਤ ਦੀ ਮਨਸ਼ਾ ਸੀ ਕਿ 5-6 ਮਾਰਚ ਨੂੰ. ਜਦੋਂ ਪੰਥਕ ਮੁਖੀ ਤੇ ਲੀਡਰ ਇਕੱਠੇ ਹੋਣ, ਬਾਹਰ ਤੋਂ ਬਦਮਾਸ਼ਾਂ ਪਾਸੋਂ ਹਮਲਾ ਕਰਵਾਕੇ ਨਵੀਂ ਉਠ ਰਹੀ ਗੁਰਦੁਆਰਾ ਸੁਧਾਰ ਲਹਿਰ ਦੇ ਸਾਰੇ ਮੁਖੀਆਂ ਨੂੰ ਮਰਵਾ ਦੇਵੇ ਅਤੇ ਆਪ ਲਾਂਭੇ ਰਹਿੰਦਾ ਹੋਇਆ ਇਸ ਦਾ ਦੋਸ਼ ਬਦ-ਮਾਸ਼ਾਂ ਤੇ ਸੁਟ ਦੇਵੇ। ਇਸ ਕੰਮ ਲਈ ਮਹੰਤ ਨੇ ਬਹੁਤ ਸਾਰੇ ਬਦਮਾਸ਼, ਵਿਸ਼ੇਸ਼ ਕਰਕੇ ਲਾਹੌਰ ਦੇ ਮਝੈਲਾਂ ਵਿਚੋਂ, ਅਤੇ 18 ਪਠਾਨ ਪੱਕੇ ਤੌਰ ਤੇ ਆਪਣੇ ਪਾਸ ਰਖੇ ਹੋਏ ਸਨ।

ਦੂਜੇ ਪਾਸੇ ਇਲਾਕੇ ਦੇ ਲੋਕਲ ਜਥੇ ਬਾਰ ਖਾਲਸਾ ਦੀਵਾਨ ਜਿਸ ਵਿਚ ਲਾਇਲ-

ਪੁਰ ਸਾਂਗਲਾ ਆਦਿ ਦੀਆਂ ਨਵੀਆਂ ਅਬਾਦੀਆਂ ਦੇ ਸਿੱਖ ਸ਼ਾਮਿਲ ਸਨ, ਅਤੇ ਅਕਾਲੀ ਦਲ 'ਖਰਾ ਸੌਦਾ' ਬਾਰ ਜੋ ਵਧੇਰੇ ਜ਼ਿਲਾ ਸ਼ੇਖੂਪੁਰਾ ਤੇ ਗੁਜਰਾਂਵਾਲਾ ਆਦਿ ਦੇ ਵਾਸੀ ਵਿਰਕ ਸਿੱਖਾਂ ਦਾ ਜੱਥਾ ਸੀ ( ਜਿਸ ਦੀ ਸਥਾਪਨਾ 24-12-1920 ਨੂੰ ਹੋਈ ਤੇ ਜਿਸਦੇ ਪਹਿਲੇ ਜਥੇਦਾਰ ਭਾਈ ਕਰਤਾਰ ਸਿੰਘ ਝੱਬਰ ਸਨ ) ਇਹ ਚਾਹੁੰਦੇ ਸਨ ਕਿ ਨਨਕਾਣਾ ਸਾਹਿਬ ਨੂੰ ਪੰਥਕ ਹੱਥਾਂ ਵਿਚ ਲਿਆਉਣ ਦਾ ਸੇਹਰਾ ਉਹਨਾਂ ਦੇ ਸਿਰ ਹੋਵੇ। ਇਸ ਦੇ ਨਾਲ ਹੀ 6 ਮਾਰਚ 1921 ਦੇ ਸਮਾਗਮ ਲਈ ਸੰਗਤਾਂ ਦੇ ਲੰਗਰ ਦੇ ਪ੍ਰਬੰਧ ਲਈ ਭਾਈ ਲਛਮਣ ਸਿੰਘ ਧਾਰੋਵਾਲ, ਸ੍ਰ. ਦਲੀਪ ਸਿੰਘ ਸਾਂਗਲਾ, ਸ. ਤੇਜਾ ਸਿੰਘ ਸਮੁੰਦਰੀ, ਸ. ਕਰਤਾਰ ਸਿੰਘ ਝੱਬਰ ਅਤੇ ਸ. ਬਖਸ਼ੀਸ਼ ਸਿਘ ਦੀ ਕਮੇਟੀ ਕਾਇਮ ਕੀਤੀ ਗਈ। ਜਿਸ ਨੂੰ ਆਟਾ, ਦਾਣਾ, ਰੁਪਇਆ ਇਕੱਠਾ ਕਰਨ ਅਤੇ ਦੀਵਾਨ ਦੇ ਲੰਗਰ ਤੇ ਹੋਰ ਸੰਬੰਧਤ ਚੀਜ਼ਾਂ ਦਾ ਇੰਤਜਾਮ ਕਰਨ ਦਾ ਕੰਮ ਸੌਂਪਿਆ ਗਿਆ।

ਮਹੰਤ ਨੂੰ ਲਗਭਗ ਸਭ ਬਦੀ ਜਾਗੀਰਦਾਰਾਂ ਦੀ ਹਮਾਇਤ ਹਾਸਲ ਸੀ। ਸ੍ਰ. ਸੁੰਦਰ ਸਿੰਘ ਮਜੀਠੀਆਂ ਪਹਿਲੋਂ ਹੀ ਸਰਕਾਰ ਦਾ ਬੇਖਰੀਦ ਸੀ, ਅਤੇ ਪੰਜਾਬ ਕੌਂਸਲ ਵਿਚ ਮਾਲ ਮੰਤਰੀ ਸੀ। ਚੀਫ ਖਾਲਸਾ ਦੀਵਾਨ ਸਰਕਾਰ ਪੱਖੀ ਹੋਣ ਕਰਕੇ ਭੰਡਿਆ ਜਾ ਚੁੱਕਾ ਸੀ, ਕੇਵਲ ਉਸ ਦੇ ਦੋ ਮੈਂਬਰ, ਸ਼ਰੋਮਣੀ ਕਮੇਟੀ ਨਾਲ ਨਰੜੇ ਹੋਏ ਸਨ— ਸ. ਹਰਬੰਸ ਸਿੰਘ (ਅਟਾਰੀ) ਅਤੇ ਪ੍ਰੋ: ਜੋਧ ਸਿੰਘ। ਮਹੰਤ ਨੇ ਮਹਾਰਾਜਾ ਪਟਿਆਲਾ ਤੋਂ ਵੀ ਮਦਦ ਮੰਗੀ ਪਰ ਗੱਲ ਸਿਰੇ ਨਾ ਚੜ੍ਹੀ।

ਮਹੰਤ ਬੜਾ ਸਿਆਣਾ ਸੀ ਅਤੇ ਸਾਜ਼ਸ਼ਾਂ ਸਿਰਜਣ ਦਾ ਮਾਹਰ ਸੀ। ਇਕ ਪਾਸੇ ਉਹ ਸਿੱਖ ਆਗੂਆਂ ਦੇ ਮਾਰ ਮੁਕਾਣ ਦਾ ਬਾਨ੍ਹਣੂੰ ਬੰਨ੍ਹ ਰਿਹਾ ਸੀ, ਦੂਜੇ ਪਾਸੇ ਸਿੱਖ ਆਗੂਆਂ ਨਾਲ ਸਮਝੌਤੇ ਦੀਆਂ ਗੱਲਾਂ ਚਲਾਈ ਜਾ ਰਿਹਾ ਸੀ। ਇਹ ਸੁਲ੍ਹਾ ਦੀ ਮੀਟਿੰਗ 15-12-1920 ਨੂੰ ਸ਼ੇਖੂਪੁਰੇ ਸ. ਬੂਟਾ ਸਿੰਘ ਵਕੀਲ ਦੀ ਕੋਠੀ ਹੋਣੀ ਸੀ ਪਰੰਤੂ ਉਥੇ ਮਹੰਤ ਦਾ ਸੁਨੇਹਾ ਪੁਜਾ ਕਿ ਇਹ ਗੱਲ 15-12-1920 ਨੂੰ ਲਾਹੌਰ ਆ ਕੇ ਕੀਤੀ ਜਾਵੇ। ਪਰੰਤੂ ਇਥ ਵੀ ਮਹੰਤ ਨਾ ਆਇਆ ਅਤੇ ਸੁਨੇਹਾ ਭੇਜਿਆ। ਇਸ ਵੇਲੇ ਝੱਬਰ ਜੀ ਦਾ ਸੂਹੀਆ ਸ੍ਰ. ਵਰਿਆਮ ਸਿੰਘ, ਭੇਜਿਆ ਪਿੰਡ, ਜ਼ਿਲਾ ਮਿੰਟਗੁਮਰੀ ( ਜੋ ਸ੍ਰ ਉਤਮ ਸਿੰਘ ਦੇ ਕਾਰਖਾਨੇ ਵਿਚ ਮੁਨਸ਼ੀ ਸੀ ਅਤੇ ਨਨਕਾਣਾ ਸਾਹਿਬ ਮਹੰਤ ਦੀ ਕਾਰਵਾਈ ਦੀ ਖਬਰ ਝੱਬਰ ਸਾਹਿਬ ਨੂੰ ਪਹੁੰਚਾਂਦਾ ਸੀ—ਅਤੇ ਨਰਾਇਣ ਦਾਸ ਨਾਲ ਹੀ ਰਹਿੰਦਾ ਸੀ) ਆਇਆ, ਉਸ ਦਸਿਆ ਕਿ ਕਲ ਰਾਤ ਮਹੰਤ ਨੇ ਅਪਣੀ ਰਾਮਤਲੀ ਵਾਲੇ ਮਕਾਨ ਵਿਚ ਇਕ ਗੁਪਤ ਮੀਟਿੰਗ ਕੀਤੀ ਸੀ, ਜਿਸ ਵਿਚ ਥੰਮਨ ਦਾ ਮਹੰਤ ਅਰਜਨ ਦਾਸ, ਬਘਿਆ ਵਾਲੇ ਦਾ ਜਗਨ ਨਾਥ ਅਤੇ ਮਾਨਕ ਗੁਰਦੁਆਰੇ ਦਾ ਬਸੰਤ ਦਾਸ ਤੇ ਚਾਰ ਪੰਜ ਮਾਝੇ ਦੇ ਜੱਟ ਸ਼ਾਮਲ ਸਨ। ਨਰਾਇਣ ਦਾਸ ਨੇ ਮਾਝੇ ਦੇ ਬਦਮਾਸ਼ਾਂ ਨੂੰ ਡੇਢ ਲੱਖ ਰੁਪਿਆ ਦੇਣਾ ਕੀਤਾ। ਉਹ ਮਾਝੇ ਦੇ ਭਗੌੜੇ ਕਾਤਲ ਨਾਲ ਲੈ ਕੇ 6 ਮਾਰਚ ਨੂੰ ਨਨਕਾਣਾ ਸਾਹਿਬ ਪੁਜਣਗੇ। ਜਿਸ ਵੇਲੇ ਪੰਥਕ ਮੁਖੀਆਂ ਦਾ ਇਕੱਠ ਹੋ ਰਿਹਾ ਹੋਵੇਗਾ, ਇਹ ਅਚਾਨਕ ਹੱਲਾ ਕਰਕੇ ਉਨ੍ਹਾਂ ਤੇ ਪੈ ਜਾਣਗੇ, ਸਭ ਨੂੰ ਮਾਰ ਕੇ ਘੋੜੇ ਭਜਾ ਜਾਣਗੇ। ਮਹੰਤ ਤੇ ਉਸ ਦੇ ਆਦਮੀ 'ਫੜ੍ਹ ਲੋ, ਫੜ੍ਹ ਲੋ, ਮਾਰ ਗਏ', ਕਹਿੰਦੇ ਹੋਏ ਉਨ੍ਹਾਂ ਦਾ ਪਿਛਾ ਕਰਨਗੇ।

ਇਹ ਸਾਰੀ ਗਲ ਸ. ਵਰਿਆਮ ਸਿੰਘ ਨੇ ਸ. ਅਵਤਾਰ ਸਿੰਘ ਨਿਵਾਸੀ ਝੱਬਰ ਪਿੰਡ ਰਾਹੀਂ, 'ਝਬਰ ਜੀ ਤਕ ਪਹੁੰਚਾਈ।

ਇਸ ਰਿਪੋਰਟ ਨੇ ਝੱਬਰ ਜੀ ਤੇ ਉਹਨਾਂ ਦੇ ਸਾਥੀਆਂ ਦੀਆਂ ਅੱਖਾਂ ਖੋਲ੍ਹ ਦਿਤੀਆਂ। ਝੱਬਰ ਜੀ ਨੇ ਆਪਣੇ ਮੁਖੀ ਸਾਥੀਆਂ ਨਾਲ ਸਲਾਹ ਕਰਕੇ ਫੈਸਲਾ ਕੀਤਾ ਕਿ 19-20 ਫਰਵਰੀ ਨੂੰ ਜਦੋਂ ਲਾਹੌਰ ਵਿਚ ਸਨਾਤਨ ਸਿੱਖ ਕਾਨਫਰੰਸ ਹੋਣੀ ਹੈ, ਅਤੇ ਮਹਤ ਨਰਾਇਣ ਦਾਸ ਨੇ ਵੀ ਹਿੱਸਾ ਲੈਣਾ ਹੈ, ਗੁਰਦੁਆਰਾ ਜਨਮ ਅਸਥਾਨ ਤੇ ਕਬਜ਼ਾ ਕਰ ਲੈਣਾ ਚਾਹੀਦਾ ਹੈ। ਬਾਰ ਖਾਲਸਾ ਦੀਵਾਨ ਦੇ ਮੁਖੀ ਭਾਈ ਲਛਮਣ ਸਿੰਘ, ਟਹਿਲ ਸਿੰਘ ਆਦਿ ਲਾਇਲਪੁਰ ਤੋਂ ਭਾਈ ਬੂਟਾ ਸਿੰਘ ਚੱਕ ਨੰ: 204 ਅਤੇ ਸੰਤ ਤੇਜਾ ਸਿੰਘ ਦੀ ਸਲਾਹ ਨਾਲ ਇਹ ਫੈਸਲਾ ਹੋਇਆ ਕਿ 20 ਫਰਵਰੀ 1921 ਨੂੰ 4-5 ਹਜ਼ਾਰ ਦਾ ਜੱਥਾ ਲੈ ਕੇ ਨਨਕਾਣਾ ਸਾਹਿਬ ਪੁਜਿਆ ਜਾਵੇ। ਭਾਈ ਲਛਮਣ ਸਿੰਘ ਹੋਰਾਂ ਦੇ ਜੱਥੇ ਨੇ ਧਾਰੋਵਾਲ ਤੋਂ ਚਲਕੇ ਝੱਬਰ ਦੇ ਜਥੇ ਨੂੰ ਨਨਕਾਣਾ ਸਾਹਿਬ ਤੋਂ ਪੰਜ ਮੀਲ ਦੂਰ ਚੰਦਰ ਕੋਟ ਦੀ ਝਾਲ ਤੇ ਮਿਲਣਾ ਸੀ ਅਤੇ ਲਾਇਲਪੁਰ ਤੋਂ ਆਏ ਸਿੰਘਾਂ ਨੇ ਇਹਨਾਂ ਨੂੰ 20 ਫਰਵਰੀ ਸਵੇਰੇ 4 ਵਜੇ ਨਨਕਾਣਾ ਸਾਹਿਬ ਦੇ ਲਾਗੇ ਭਠਿਆਂ ਤੇ ਮਿਲਕੇ ਗੁ: ਜਨਮ ਅਸਥਾਨ ਪੰਜ ਵਜੇ ਸਵੇਰੇ ਪੁਜਣਾ ਸੀ।

ਇਹ ਚਾਹੁੰਦੇ ਸਨ ਕਿ ਇਹ ਪਰੋਗਰਾਮ ਸ਼੍ਰੋਮਣੀ ਕਮੇਟੀ ਤੋਂ ਗੁਪਤ ਹੀ ਰਹੇ ਕਿਉਂਕਿ 6 ਮਾਰਚ ਵਾਲ ਇਕੱਠ ਦੇ ਸਨਮੁਖ, ਕਮੇਟੀ ਨੇ ਇਨ੍ਹਾਂ ਨੂੰ ਅਜੇਹਾ ਕਰਨ ਦੀ ਆਗਿਆ ਨਹੀਂ ਸੀ ਦੇਣੀ। ਪਰੰਤੂ ਕਿਸੇ ਤਰ੍ਹਾਂ ਮਾਸਟਰ ਤਾਰਾ ਸਿੰਘ ਤੇ ਸ. ਤੇਜਾ ਸਿੰਘ ਸਮੁੰਦਰੀ ਨੂੰ ਜੋ ਲਾਇਲਪੁਰ ਗਏ ਹੋਏ ਸਨ, ਇਸ ਪਰੋਗਰਾਮ ਦਾ ਪਤਾ ਲਗ ਗਿਆ। ਉਨ੍ਹਾਂ 19 ਫਰਵਰੀ ਸਵੇਰੇ ਪੰਜ ਵਜੇ ਚੂਹੜਕਾਣੇ ਤੋਂ ਲੰਘਦੇ ਹੋਏ ਸ. ਸੁੱਚਾ ਸਿੰਘ ਚੌ ਚੱਕ ਵਾਲੇ ਹਥੀਂ ਝੱਬਰ ਨੂੰ ਜੱਥਾ ਨਾ ਲੈ ਜਾਣ ਦਾ ਸੁਨੇਹਾ ਭੇਜਿਆ ਅਤੇ ਫਿਰ ਲਾਹੌਰ ਪੁਜ ਕੇ ਉਥੋਂ ਇਸ ਕੰਮ ਹਿਤ ਭਾਈ ਦਲੀਪ ਸਿੰਘ ਜੀ ਤੇ ਸ. ਜਸਵੰਤ ਸਿੰਘ ਝਬਾਲ ਨੂੰ ਚੂਹੜਕਾਣੇ ਭੇਜਿਆ। ਇਸ ਵੇਲੇ ਤਕ ਵਿਰਕਤ ਦੇ ਬਹੁਤ ਸਾਰੇ ਸਿੰਘ ਉਥੇ ਪੁਜ ਚੁਕੇ ਸਨ। ਸੰਤ ਤੇਜਾ ਸਿੰਘ ਭੀ ਲਾਇਲਪੁਰ ਤੋਂ 60 ਸਿੰਘਾਂ ਸਮੇਤ ਪੁਜੇ ਹੋਏ ਸਨ। ਜੱਥਾ ਸ਼ਾਮ ਪਈ ਨਨਕਾਣਾ ਸਾਹਿਬ ਵਲ ਨੂੰ ਜੋ ਇਥੋਂ 15 ਕੋਹ ਹੈ, ਤੁਰਨ ਦੇ ਆਹਰ ਵਿਚ ਸੀ, ਕਿ ਭਾਈ ਦਲੀਪ ਸਿੰਘ ਹੋਰੀ ਪਹੁੰਚ ਗਏ। ਲੰਮੀ ਵਿਚਾਰ ਮਗਰੋਂ ਸੰਤ ਤੇਜਾ ਸਿੰਘ ਜੀ ਨੇ ਕਿਹਾ 'ਝਬਰ ਸਾਹਿਬ ਜੇ ਤੁਸੀਂ ਸ਼੍ਰੋਮਣੀ ਪੰਥਕ ਜਥੇਬੰਦੀ ਦੇ ਹੁਕਮ ਦੀ ਉਲੰਘਣਾ ਕਰਕੇ ਨਨਕਾਣਾ ਸਾਹਿਬ ਜੱਥਾ ਲੈ ਗਏ ਤਾਂ ਤੁਸੀਂ ਪੰਥ ਅਤੇ ਗੁਰੂ ਦੇ ਦੇਣਦਾਰ ਹੋਵੋਗੇ।' ਝੱਬਰ ਨੇ ਕਿਹਾ ਕਿ ਆਪੋ ਵਿਚ ਹੋਏ ਫੈਸਲੇ ਅਨੁਸਾਰ ਜੇਕਰ ਲਛਮਣ ਸਿੰਘ ਹੋਰੀਂ ਜਾਂ ਹੋਰ ਨਨਕਾਣਾ ਸਾਹਿਬ ਪੁਜ ਗਏ ਤਾਂ ਜੋ ਨੁਕਸਾਨ ਹੋਇਆ, ਉਸ ਦਾ ਕੌਣ ਜ਼ਿੰਮੇਂਵਾਰ ਹੋਵੇਗਾ ? ਭਾਈ ਦਲੀਪ ਨੇ ਉਹਨਾਂ ਨੂੰ ਰੋਕਣ ਦੀ ਆਪਣੀ ਜ਼ਿੰਮੇਂਵਾਰੀ ਲੈ ਲਈ। ਅਖੀਰ ਇਕ ਚਿੱਠੀ ਲਿਖੀ ਗਈ, ਜਿਸ ਉਤੇ ਭਾਈ ਦਲੀਪ ਸਿੰਘ, ਸ. ਜਸਵੰਤ ਸਿਘ ਝਬਾਲ ਆਦਿ 6 ਸਿੰਘਾਂ ਨੇ ਦਸਖਤ ਕੀਤੇ ਤੇ ਚਾਰ ਘੋੜ ਸਵਾਰ ਜਿਨ੍ਹਾਂ ਵਿਚ ਇਕ ਭਾਈ ਦਲੀਪ ਸਿੰਘ ਸਨ, ਜੱਥੇਦਾਰ ਲਛਮਣ ਸਿੰਘ ਦੇ ਜੱਥੇ ਨੂੰ ਰੋਕਣ ਲਈ ਤੁਰ ਪਏ। ਇਹ ਚੰਦਰ ਕੋਟ ਅਤੇ ਉਸ ਤੋਂ

ਅਗੇ ਕਈ ਥਾਈਂ ਸਾਰੀ ਰਾਤ ਜਥੇ ਦੀ ਭਾਲ ਵਿਚ ਫਿਰਦੇ ਰਹੇ। ਜੋ ਜੱਥੇ ਜਾਂ ਇਕਲੇ ਦੁਕਲੇ ਸਿੰਘ ਮਿਲ ਗਏ ਉਨ੍ਹਾਂ ਨੂੰ ਨਨਕਾਣਾ ਸਾਹਿਬ ਜਾਣੋਂ ਵਰਜਿਆ ਪਰੰਤੂ ਭਾਈ ਲਛਮਣ ਸਿੰਘ ਜੀ ਦਾ ਜੱਥਾ ਇਹਨਾਂ ਨੂੰ ਨਾ ਮਿਲਿਆ।

ਅੰਮ੍ਰਿਤ ਵੇਲੇ ਚਾਰ ਵਜੇ ਦੇ ਕਰੀਬ ਇਹ ਨਨਕਾਣਾ ਸਾਹਿਬ ਲਾਗੇ ਪੁਜ ਗਏ। ਇਥੇ ਭੀ ਜੱਥੇ ਦੇ ਆਉਣ ਦੇ ਕੋਈ ਨਿਸ਼ਾਨ ਨਹੀਂ ਸਨ। ਅਖੀਰ ਭਾਈ ਦਲੀਪ ਸਿੰਘ ਸ. ਉਤਮ ਸਿਘ ਜੀ ਦੇ ਕਾਰਖਾਨੇ ਗਏ ਅਤੇ ਮੁਨਸ਼ੀ ਵਰਿਆਮ ਸਿੰਘ ਨੂੰ ਉਹ ਚਿੱਠੀ ਦਿਤੀ ਅਤੇ ਜੱਥੇ ਦੀ ਭਾਲ ਨਨਕਾਣਾ ਸਾਹਿਬ ਨੂੰ ਆਉਂਦੇ ਰਾਹਾਂ ਤੇ ਕਰਨ ਲਈ ਭੇਜਿਆ।

ਭਾਈ ਲਛਮਣ ਸਿੰਘ ਜੀ ਤੇ ਭਾਈ ਟਹਿਲ ਸਿੰਘ ਜੀ ਦਾ ਜੱਥਾ ਆਪਣੇ ਪਿੰਡੋਂ 19 ਫਰਵਰੀ ਨੂੰ ਤੁਰ ਪਿਆ ਸੀ। ਇਸ ਜੱਥੇ ਦੇ ਸਿੰਘਾਂ ਨੇ ਗੁਰਦੁਆਰਾ ਨਨਕਾਣਾ ਸਾਹਿਬ ਦੀ ਸੇਵਾ ਲਈ ਸਿਰ ਲਾਉਣ ਦਾ ਪ੍ਰਣ ਲੈ ਲਿਆ ਸੀ। ਇਸ ਵਿਚ ਤਿੰਨ ਸਿੰਘਣੀਆਂ (ਜਿਨ੍ਹਾਂ ਵਿਚ ਭਾਈ ਲਛਮਣ ਸਿੰਘ ਦੀ ਸਿੰਘਣੀ ਵੀ ਸੀ) ਸਨ। ਇਹ ਜੱਥਾ ਰਸਤੇ ਵਿਚ ਨਜਾਮਪੁਰ, ਦੇਵਾ ਸਿੰਘ ਵਾਲਾ, ਧੰਨੂਵਾਲ ਚੇਲਾਵਾਲ, ਠੱਠੀਆਂ ਮੂਲ ਸਿੰਘ ਵਾਲਾ ਆਦਿਕ ਪਿੰਡਾਂ ਵਿਚੋਂ ਹੁੰਦਾ ਹੋਇਆ ਮੋਹਲਣ ਵਿਖੇ, ਜੋ ਨਨਕਾਣਾ ਸਾਹਿਬ ਤੋਂ ਕੇਵਲ 6 ਮੀਲ ਦੂਰ ਪੁਜ ਗਿਆ। ਇਥੇ ਪੁੱਜਣ ਤੀਕ ਇਸ ਵਿਚ 150 ਸਿੰਘ ਸ਼ਾਮਲ ਹੋ ਗਏ।*

ਇਹਨਾਂ ਨੇ ਚੰਦਰ ਕੋਟ ਤੋਂ ਝੱਬਰ ਦੇ ਜੱਥੇ ਦੀ ਖਬਰ ਆਉਣ ਤੋਂ ਪਹਿਲਾਂ ਹੀ ਚਾਲੇ ਪਾ ਦਿਤੇ ਸਨ ਅਤੇ ਇਹ ਮਿਥਿਆ ਕਿ ਜਦ ਅਸੀਂ ਸ਼ੁਭ ਕੰਮ ਲਈ ਹੀ ਆਏ ਹਾਂ ਤਾਂ ਦਿਲ ਕਰਨੀ ਠੀਕ ਨਹੀਂ ਅਤੇ ਨਨਕਾਣਾ ਸਾਹਿਬ ਦੇ ਜਨਮ ਅਸਥਾਨ ਵਲ ਤੁਰ ਪਏ। ਭਾਈ ਲਛਮਣ ਸਿੰਘ ਜਥੇਦਾਰ ਨੇ ਕੋਟ ਦਰਬਾਰ ਦੀ ਜੂਹ ਵਿਚ ਇਸ ਥਾਂ ਜੱਥੇ ਨੂੰ ਰੋਕ ਕੇ ਸਾਰੇ ਸਿੰਘਾਂ ਪਾਸੋਂ ਹੱਥ ਨਾ ਉਠਾਉਣ ਅਤੇ ਸ਼ਾਂਤਮਈ ਰਹਿੰਦੇ ਹੋਏ ਸ਼ਹੀਦੀ ਪ੍ਰਾਪਤ ਕਰਨ ਦਾ ਪ੍ਰਣ ਲਿਆ। ਇਥੋਂ ਦੀ ਅਗੋਂ ਵਧਕੇ ਜਦ ਜੱਥਾ ਗੁਰਦੁਆਰਾ ਜਨਮ ਅਸਥਾਨ ਤੋਂ ਅੱਧ ਕੁ ਮੀਲ ਤੇ ਭਠਿਆਂ ਵਾਲੀ ਥਾਂ ਤੇ ਪੁਜਾ ਤਾਂ ਜੱਥੇਦਾਰ ਜੀ (ਲਛਮਣ ਸਿੰਘ ਜੀ) ਨੇ ਆਪਣੀ ਸਿੰਘਣੀ, ਬੀਬੀ ਇੰਦਰ ਕੌਰ ਅਤੇ ਦੋ ਹਰ ਬੀਬੀਆਂ ਨੂੰ ਭਾਈ ਹਾਕਮ ਸਿੰਘ ਨਾਲ ਗੁਰਦੁਆਰਾ ਤੰਬੂ ਸਾਹਿਬ ਵਲ ਭੇਜ ਦਿਤਾ। ਇਸੇ ਸਮੇਂ ਭਾਈ ਟਹਿਲ ਸਿੰਘ ਨੇ ਆਪਣੀ ਜੇਬ ਵਿਚੋਂ 18 ਰੁਪਏ ਬੀਬੀ ਇੰਦਰ ਕੌਰ ਨੂੰ ਦੇਂਦੇ ਹੋਏ ਕਿਹਾ ਕਿ ਤੁਹਾਡੇ ਵਰਗੀਆਂ ਭੈਣਾਂ ਸ਼ਹੀਦੀ ਪਿਛੋਂ ਸ੍ਰੀ ਗੁਰੂ ਗਰੰਥ ਸਾਹਿਬ ਦਾ ਪਾਠ ਕਰਾ ਦੇਣਗੀਆਂ।

---

*ਕੁਝ ਇਤਿਹਾਸਕਾਰਾਂ (ਜਿਵੇਂ ਕਿ ਸ. ਸੋਹਨ ਸਿੰਘ ਜੋਸ਼—ਅਕਾਲੀ ਮੋਰਚਿਆਂ ਦਾ ਇਤਿਹਾਸ) ਨੇ ਲਿਖਿਆ ਹੈ ਕਿ ਨਨਕਾਣਾ ਸਾਹਿਬ ਤੋਂ ਬਾਹਰ ਭਠਿਆਂ ਤੇ ਸ. ਦਲੀਪ ਸਿੰਘ ਦਾ ਸੁਨੇਹਾ ਸ. ਲਛਮਣ ਸਿੰਘ ਨੂੰ ਮਿਲ ਗਿਆ, ਅਤੇ ਉਹ ਵਾਪਸ ਜਾਣ ਨੂੰ ਰਾਜ਼ੀ ਹੋ ਗਿਆ, ਕਿਉਂਕਿ ਇਨ੍ਹਾਂ ਦਾ ਭਾਈ ਦਲੀਪ ਸਿੰਘ ਨਾਲ ਬਹੁਤ ਆਦਰ ਸਤਿਕਾਰ ਸੀ। ਪਰ ਸ. ਟਹਿਲ ਸਿੰਘ ਹੋਰਾਂ ਕਹਿਆ ਕਿ ਅਜ ਸ੍ਰੀ ਗੁਰੂ ਹਰਿ ਰਾਏ ਸਾਹਿਬ ਦਾ ਪ੍ਰਕਾਸ਼ ਦਿਹਾੜਾ ਹੈ, ਅਤੇ ਅਸੀਂ ਕੇਵਲ ਮੱਥਾ ਟੇਕ ਕੇ ਵਾਪਸ ਚਲੇ ਜਾਵਾਂਗੇ। ਪਰ ਉਹਨਾਂ ਨੂੰ ਮਹੰਤ ਦੇ ਸ਼ੈਤਾਨੀ ਮਨਸੂਬਿਆਂ ਦਾ ਪਤਾ ਨਹੀਂ ਸੀ।

ਜੱਥੇਦਾਰ ਨੇ ਸੰਖੇਪ ਸ਼ਬਦਾਂ ਵਿਚ ਅਰਦਾਸਾ ਸੋਧਿਆ: 'ਗੁਰੂ ਨਾਨਕ, ਤੇਰੇ ਦਰ ਦੇ ਕੂਕਰ ਤੇਰੇ ਦਰਸ਼ਨਾਂ ਨੂੰ ਆਏ ਹਾਂ ਤੇ ਇਰਾਦਾ ਧਾਰਿਆ ਹੈ ਤੇਰੇ ਦਰਬਾਰ ਅੰਦਰ ਹੋ ਰਹੀਆਂ ਕੁਰੀਤੀਆਂ ਨੂੰ ਆਪਣੇ ਖੂਨ ਨਾਲ ਧੋਣ ਦਾ। ਤੂੰ ਬਲ ਬਖਸ਼ ਕਿ ਅਸੀਂ ਆਪਣੇ ਇਰਾਦੇ ਵਿਚ ਸਫਲ ਹੋਈਏ।'

ਜੱਥਾ ਅੱਗੇ ਵੱਧਣ ਹੀ ਲਗਾ ਸੀ ਕਿ ਭਾਈ ਵਰਿਆਮ ਸਿੰਘ ਜੀ ਭੋਜੀਆਂ ਵਾਲੇ, ਜੋ ਜੱਥੇ ਦੀ ਭਾਲ ਵਿਚ ਫਿਰ ਰਹੇ ਸਨ, ਇਥੇ ਪੁਜ ਗਏ ਅਤੇ ਭਾਈ ਲਛਮਣ ਸਿੰਘ ਜੀ ਨੂੰ ਸ਼੍ਰੋ: ਗੁ: ਕਮੇਟੀ ਦੇ ਫੈਸਲੇ ਅਨੁਸਾਰ ਤਰੇ ਸੌਦੇ ਤੋਂ ਸਿੰਘਾਂ ਦੇ ਦਸਖਤਾਂ ਵਾਲੀ ਚਿੱਠੀ ਦਿਤੀ ਅਤੇ ਹੋਰ ਸਾਰੇ ਜੱਥਿਆਂ ਦੇ ਰੁਕ ਜਾਣ ਦੀ ਖਬਰ ਦਿਤੀ। ਇਸ ਗੱਲ ਨੇ ਜੱਥੇ ਦੇ ਸਿੰਘਾਂ ਨੂੰ ਇਕ ਅਜਬ ਕਿਸਮ ਦੀ ਦੁਚਿਤੀ ਵਿਚ ਪਾ ਦਿਤਾ ਅਤੇ ਨਵੇਂ ਪੈਦਾ ਹੋਏ ਹਾਲਾਤ ਤੇ ਵਿਚਾਰ ਹੋਣੀ ਸ਼ੁਰੂ ਹੋਈ। ਪਰ ਭਾਈ ਟਹਿਲ ਸਿੰਘ ਹੋਰਾਂ ਨੇ ਕਿਹਾ ਕਿ ਖਾਲਸਾ ਜੀ, ਹੁਣ ਸੋਚਣ ਦਾ ਵੇਲਾ ਨਹੀਂ। ਅਸੀਂ ਆਪਣੀਆਂ ਜ਼ਿੰਦਗੀਆਂ ਗੁਰਦੁਆਰੇ ਦੀ ਖਾਤਰ ਲਗਾ ਦੇਣ ਦਾ ਬਚਨ ਕਰ ਚੁੱਕੇ ਹੋਏ ਹਾਂ, ਇਹੋ ਇਰਾਦਾ ਧਾਰ ਕੇ ਘਰਾਂ ਤੋਂ ਤੁਰੇ ਸਾਂ ਕਿ ਅਸਾਂ ਨਨਕਾਣਾ ਸਾਹਿਬ ਆਜ਼ਾਦ ਕਰਾਉਣਾ ਹੈ ਜਾਂ ਸ਼ਹੀਦ ਹੋਣਾ ਹੈ ਅਤੇ ਇਹੋ ਅਰਦਾਸ ਤੁਸਾਂ ਹੁਣੇ ਕੀਤੀ ਹੈ। ਆਪਣੇ ਕੀਤੇ ਬਚਨਾਂ ਤੋਂ ਫਿਰਨਾ ਸੂਰਮਿਆਂ ਦਾ ਕੰਮ ਨਹੀ। ਮੈਂ ਵਾਪਸ ਨਹੀਂ ਜਾਵਾਂਗਾ, ਕੋਈ ਮੇਰੇ ਨਾਲ ਤੁਰੇ ਜਾਂ ਨਾ, ਮੈਂ ਤਾਂ ਸਿਧਾ ਗੁਰਦੁਆਰੇ ਜਾਵਾਂਗਾ।' ਇਉਂ ਕਹਿੰਦੇ ਹੋਏ ਭਾਈ ਟਹਿਲ ਸਿੰਘ ਜੀ ਗੁ: ਜਨਮ ਅਸਥਾਨ ਵਲ ਵਗ ਤੁਰੇ। ਫੇਰ ਕੌਣ ਸੀ ਜੋ ਪਿਛਾਂਹ ਹਟਦਾ? ਚੌ: ਪਾਲ ਸਿੰਘ ਨੇ ਜੋ ਬੁਚਿਆਣੇ ਵਲੋਂ ਕਈ ਜਥਿਆਂ ਨੂੰ ਮੋੜਦੇ ਹੋਏ ਠੀਕ ਇਸੇ ਸਮੇਂ ਇਥੇ ਪੁਜੇ ਸਨ, ਦੌੜ ਕੇ ਭਾਈ ਲਛਮਣ ਸਿੰਘ ਨੂੰ ਜਫਾ ਮਾਰ ਕੇ ਉਨ੍ਹਾਂ ਨੂੰ ਰੋਕ ਲੈਣ ਦੀ ਕੋਸ਼ਿਸ਼ ਕੀਤੀ ਪ੍ਰੰਤੂ ਉਹ ਜਥੇਦਾਰ ਜੀ ਨੂੰ ਰਕ ਨ ਸਕੇ।

ਮਹੰਤ ਨਰਾਇਣ ਦਾਸ, ਜੋ 'ਲਾਹੌਰ ਸਨਾਤਨ ਸਿੱਖ ਕਾਨਫਰੰਸ' ਵਿਚ ਜਾਣ ਵਾਲਾ ਸੀ, 19 ਫਰਵਰੀ ਨੂੰ ਸਾਮ 3-44 ਦੀ ਗੱਡੀ ਤੇ ਸਵਾਰ ਸੀ। ਗੱਡੀ ਚੱਲਣ ਤੋਂ ਪਹਿਲਾਂ ਹੀ ਕਿਸੇ ਮੁਸਲਮਾਨ ਚੂਹੜੀ ਨੇ ਉਸਨੂੰ ਜਾ ਖਬਰ ਕੀਤੀ ਕਿ ਜੱਥਾ ਬੁਚਿਆਣਾ ਆ ਗਿਆ ਅਤੇ ਸਾਰੀ ਰਾਤ ਉਸ ਤਿਆਰੀ ਵਿਚ ਬਿਤਾਈ ਉਸਨੇ ਪਹਿਲਾਂ ਹੀ ਆਪਣੇ ਟੱਬਰ ਦੇ ਬੰਦੇ ਲਾਹੌਰ ਘੱਲ ਦਿੱਤੇ ਹੋਏ ਸਨ। ਰੁਪਇਆ ਪੈਸਾ ਤੇ ਜ਼ਰੂਰੀ ਕਾਗਜ਼ਾਤ ਵੀ ਲਾਹੌਰ ਭਜ ਦਿਤੇ ਸਨ। ਏਥੋਂ ਤਕ ਕਿ ਉਸਨੇ ਕਸੂਰ ਦੇ ਥਾਣੇ ਵਿਚ ਦਸ ਨੰਬਰੀਏ ਬਦਮਾਸ਼ਾਂ-ਰੀਹਾਨਾ, ਅਮਲ, ਕੁੰਦੀ, ਵਸਾਖਾ ਅਤੇ ਕੁਝ ਹੋਰਨਾਂ ਦੀਆਂ ਹਾਜ਼ਰੀਆਂ ਲਵਾਉਣ ਦਾ ਬੰਦੋਬਸਤ ਵੀ ਕਰ ਛਡਿਆ ਸੀ ਤਾਂ ਜ ਉਹ ਆਪਣੀ ਪੁੱਜ਼ੀਸ਼ਨ ਸਾਫ ਕਰਨ ਲਈ ਉੱਜਤ ਪੇਸ਼ ਕਰ ਸਕਣ ਕਿ ਜਿਨ੍ਹਾਂ ਬਦਮਾਸ਼ਾਂ ਨੂੰ ਕਾਤਲ ਆਖਿਆ ਜਾ ਰਿਹਾ ਹੈ ਉਹ ਤਾਂ ਉਸ ਦਿਨ ਨਨਕਾਣੇ ਸਾਹਿਬ ਵਿਚ ਹਾਜ਼ਰ ਹੀ ਨਹੀਂ ਸਨ।

ਅਕਾਲੀਆਂ ਨੇ ਜਨਮ ਅਸਥਾਨ ਦੇ ਬਾਹਰ ਤਲਾਬ ਤੇ ਇਸ਼ਨਾਨ ਕੀਤਾ ਅਤੇ ਕੋਈ 5-45 ਅਤੇ 6 ਵਜੇ ਦੇ ਕਰੀਬ ਸਾਰੇ ਸਿੰਘ ਗੁਰਦੁਆਰ ਅੰਦਰ ਦਾਖਲ ਹੋਏ। ਮਹੰਤ ਦੇ ਗੁੰਡੇ ਤੇ ਬਦਮਾਸ਼ ਅਗੇ ਤਿਆਰ ਬੈਠੇ ਸਨ।

ਅੰਦਰ ਪੁਜਦੇ ਸਾਰ ਹੀ ਮਥਾ ਟੇਕ ਕੇ ਜਥੇਦਾਰ ਲਛਮਣ ਸਿੰਘ ਜੀ ਨੇ ਜੱਥੇ

ਦੇ ਸਾਰੇ ਸਿੰਘਾਂ ਨੂੰ ਥਾਉਂ ਥਾਈਂ ਡਿਊਟੀਆਂ ਦੀ ਸੌਂਪਨਾ ਕਰ ਦਿੱਤੀ ਅਤੇ ਆਪ ਕੁਝ ਸਿੰਘਾਂ ਸਮੇਤ ਗੁਰਦੁਆਰੇ ਦੀ ਚੋਖੰਡੀ (ਪ੍ਰਕਾਸ਼ ਅਸਥਾਨ) ਅੰਦਰ ਦਾਖਲ ਹੋ ਗਏ। ਭਾਈ ਲਛਮਣ ਸਿੰਘ ਹੋਰੀਂ ਸ੍ਰੀ ਗੁਰੂ ਗਰੰਥ ਸਾਹਿਬ ਦੀ ਤਾਬਿਆ ਅਤੇ ਬਾਕੀ ਸਿੰਘ ਹੇਠਾਂ ਬੈਠ ਗਏ ਅਤੇ ਆਸਾ ਦੀ ਵਾਰ ਦਾ ਕੀਰਤਨ ਆਰੰਭ ਦਿੱਤਾ। ਮਹੰਤ ਨਰਾਇਣ ਦਾਸ ਆਪਣੇ ਦਖਣ ਦੀ ਗੁਠ ਵਾਲੇ ਮਕਾਨ (ਮਹਿਮਾਨ ਖ਼ਾਨੇ) ਦੇ ਚੁਬਾਰੇ ਵਿਚੋਂ ਇਸ ਸਾਰੇ ਕੌਤਕ ਨੂੰ ਵਖ ਰਿਹਾ ਸੀ ਉਸ ਨੇ ਆਪਣੇ ਆਦਮੀਆਂ ਰਾਂਝਾ, ਰਿਹਾਣਾ, ਮਾਛੀ ਅਤੇ ਪਠਾਨਾਂ ਨੂੰ ਮਿਥੀ ਹੋਈ ਕਾਰਵਾਈ ਕਰਨ ਦਾ ਹੁਕਮ ਦਿਤਾ।

ਗੁਰਦੁਆਰੇ ਅੰਦਰ ਸੰਗਤ ਵਿਚ ਜਿਹੜੇ ਸਾਧੂ ਆਦਿ ਬੈਠ ਸਨ ਉਹ ਹੌਲੀ ਜਿਹੀ ਖਿਸਕ ਗਏ। ਗੇਟ ਬੰਦ ਕਰ ਦਿਤੇ ਗਏ ਇਕ ਦਮ ਇਹਾਤਾ ਜਨਮ ਸਥਾਨ ਦੇ ਦਖਣ ਦੀ ਬਾਹੀ ਦੇ ਕਮਰਿਆਂ ਉਪਰੋਂ ਗੋਲੀਆਂ ਚੱਲਣ ਲਗ ਪਈਆਂ। ਮਿੰਟਾਂ ਵਿਚ ਹੀ ਉਹ ਸਾਰੇ ਸਿੰਘ ਜੋ ਚੋਖੰਡੀ ਦੇ ਬਾਹਰ ਸਨ, ਅਤੇ ਛਤਾਂ ਤੋਂ ਗੋਲੀ ਦਾ ਨਿਸ਼ਾਨਾ ਹੋ ਸਕਦੇ ਸਨ, ਫੂੰਡ ਦਿੱਤੇ ਗਏ। ਭਾਈ ਟਹਿਲ ਸਿੰਘ ਭੀ ਜੋ ਦਖਣੀ ਦਰਵਾਜ਼ੇ ਤੇ ਡਿਊਟੀ ਦੇ ਰਹੇ ਸਨ, ਸ਼ਹੀਦ ਹੋ ਗਏ। ਉਪ੍ਰੰਤ ਮਹੰਤ ਦੇ ਆਦਮੀ ਬਦੂਕਾਂ, ਬਰਛਿਆਂ, ਗੰਡਾਸੇ ਲਈ ਅੰਦਰ ਨੂੰ ਹੇਠ ਉਤਰੇ ਅਤੇ ਚੋਖੰਡੀ ਦੇ ਪਛਮੀ ਦਰਵਾਜ਼ੇ ਰਸਤੇ ਗੋਲੀਆਂ ਮਾਰ ਮਾਰ ਅੰਦਰ ਬੈਠੇ ਸਾਰੇ ਸਿੰਘਾਂ ਨੂੰ ਫਟੜ ਜਾਂ ਸ਼ਹੀਦ ਕਰ ਦਿਤਾ। ਕਈ ਗੋਲੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੀ ਲੰਘ ਕੇ ਸਾਹਮਣੀ ਦੀਵਾਰ ਨਾਲ ਵਜਦੀਆ ਰਹੀਆਂ, ਜਿਨ੍ਹਾਂ ਦੇ ਨਿਸ਼ਾਨ ਅਜ ਤੱਕ ਮੌਜੂਦ ਹਨ। ਫੱਟੜ ਤੇ ਸ਼ਹੀਦ ਹੋਏ ਸਿੰਘਾਂ ਦੇ ਖ਼ੂਨ ਦ ਪਰਨਾਲੇ ਅੰਦਰੋਂ ਬਾਹਰ ਨੂੰ ਚਲ ਰਹ ਸਨ।

ਗੁਰਦੁਆਰਾ ਜਨਮ ਅਸਥਾਨ ਅੰਦਰ ਲਗਾਤਾਰ ਗੋਲੀ ਚਲਣ ਦੀ ਆਵਾਜ਼ ਦੂਰ ਦੁਰਾਡੇ ਤਕ ਸੁਣੀ ਜਾ ਰਹੀ ਸੀ। ਭਾਈ ਦਲੀਪ ਸਿੰਘ, ਭਾਈ ਵਰਿਆਮ ਸਿੰਘ, ਜਥਦਾਰ ਬੂਟਾ ਸਿੰਘ ਚੁਕ 204 ਤੇ ਸ. ਉਤਮ ਸਿੰਘ ਨੇ ਇਹ ਆਵਾਜ਼ਾਂ ਸ. ਉਤਮ ਸਿੰਘ ਦੇ ਕਾਰਖਨੇ ਬੈਠ ਸੁਣੀਆਂ। ਸੁਣਦੇ ਸਾਰ ਭਾਈ ਦਲੀਪ ਸਿੰਘ ਤੇ ਭਾਈ ਵਰਿਆਮ ਸਿੰਘ ਜੀ ਗੁਰਦੁਆਰੇ ਵੱਲ ਨੂੰ ਉਠ ਨੱਸੇ। ਭਾਈ ਵਰਿਆਮ ਸਿੰਘ ਹੋਰੀਂ ਲਛਮਣ ਸਿੰਘ ਦੇ ਜੱਥੇ ਨੂੰ ਵਾਪਸ ਮੋੜਨ ਵਿਚ ਅਸਫਲ ਹੋਣ ਪੁਰ ਭਾਈ ਦਲੀਪ ਸਿੰਘ ਨੂੰ ਇਹ ਗੱਲ ਦੱਸਣ ਲਈ ਉਸੇ ਸਮੇਂ ਹੀ ਕਾਰਖਾਨੇ ਪੁਜੇ ਸਨ ਅਤੇ ਹਾਲਾਂ ਆਪਣੀ ਗੱਲ ਦੱਸ ਹੀ ਰਹੇ ਸਨ ਕਿ ਗੋਲੀ ਚੱਲਣ ਦੀ ਆਵਾਜ਼ ਇਨ੍ਹਾਂ ਦੇ ਕੰਨੀਂ ਪਈ।)

ਭਾਵੇਂ ਸ. ਉਤਮ ਸਿੰਘ ਨੇ ਇਨ੍ਹਾਂ ਨੂੰ ਬਹੁਤ ਰੋਕਿਆ, ਪਰ ਇਨ੍ਹਾਂ ਨੇ ਇਕ ਨਾ ਸੁਣੀ। ਭਾਈ ਦਲੀਪ ਸਿੰਘ ਦੇ ਮਨ ਦੀ ਦਸ਼ਾ ਦਸਣੀ ਬਹੁਤ ਕਠਨ ਹੈ, ਕਿਉਂਕਿ ਉਹਨਾਂ ਖਰੇ ਸੌਦੇ ਬਚਨ ਦਿਤਾ ਸੀ ਕਿ ਉਹ ਭਾਈ ਲਛਮਣ ਸਿੰਘ ਹੋਰਾਂ ਦੇ ਜਥੇ ਨੂੰ ਰੋਕ ਲੈਣਗੇ। ਭਾਈ ਦਲੀਪ ਸਿੰਘ ਸੁਰਖਰੂ ਹੋਣ ਵਾਸਤੇ ਇਕ ਮੀਲ ਦੀ ਦੂਰੀ ਤੋਂ ਸ. ਵਰਿਆਮ ਸਿੰਘ ਸਮੇਤ ਨਸਆ। ਮਹੰਤ ਆਪ ਨੂੰ ਚੰਗੀ ਤਰਾਂ ਜਾਣਦਾ ਸੀ ਅਤੇ ਆਪ ਦਾ ਸਤਿਕਾਰ ਕਰਦਾ ਸੀ। ਪਰ ਜਦੋਂ ਦੋਵੇਂ ਦਰਸ਼ਨੀ ਦਰਵਾਜ਼ੇ ਮੂਹਰੇ ਪਹੁੰਚ ਤਾਂ ਉਸ ਵੇਲ ਮਹੰਤ ਦੀ ਚੰਡਾਲ ਜੁੰਡਲੀ ਦਾ ਬਾਹਰੋਂ ਆਏ ਨਵੇਂ ਸਿੰਘਾਂ ਉਤੇ ਹਮਲਾ

ਜਾਰੀ ਸੀ, ਅਤੇ ਸਿੰਘਾਂ ਨੂੰ ਅੰਨੇਵਾਹ ਸੱਜੇ ਖੱਬੇ ਕਤਲ ਕੀਤਾ ਜਾ ਰਿਹਾ ਸੀ। ਭਾਈ ਜੀ ਨੇ ਹੱਥ ਜੋੜ ਕੇ ਮਹੰਤ ਨੂੰ ਆਖਿਆ, 'ਨਾ ਕਰੋ ਕਤਲ, ਬੰਦ ਕਰੋ ਕਤਲਾਮ, ਮੈਂ ਅਜ ਵੀ ਤੁਹਾਨੂੰ ਪੰਥ ਤੋਂ ਮੁਆਫੀ ਦੁਆ ਦਿਆਂਗਾ ।" ਪਰ ਉਥੇ ਤਾ ਮਹੰਤ ਅੰਨ੍ਹਾਂ ਹੋਇਆ ਪਿਆ ਸੀ, ਉਸਨੇ ਭਾਈ ਦਲੀਪ ਸਿੰਘ ਨੂੰ ਪਿਸਤੌਲ ਦੀ ਗੋਲੀ ਨਾਲ ਸ਼ਹੀਦ ਕਰ ਦਿਤਾ ! ਮਹੰਤ ਦੇ ਬੰਦਿਆਂ ਨੇ ਸ. ਵਰਿਆਮ ਸਿੰਘ ਦੇ ਵੀ ਟੁਕੜੇ ਕਰ ਦਿਤੇ। ਇਨ੍ਹਾਂ ਦੋਹਾਂ ਸਿੰਘਾਂ ਦੇ ਸਰੀਰਾਂ ਨੂੰ ਅਤੇ 5-6 ਸਿੰਘਾਂ ਨੂੰ ਨਾਲ ਹੀ ਲਗਦੇ ਘੁਮਿਆਰਾਂ ਦੀਆਂ ਭਠੀਆਂ ਵਿਚ ਸੁਟ ਦਿਤਾ ਗਿਆ।

ਚੌਖੰਡੀ ਦੇ ਅੰਦਰ ਕੁਝ ਸਿੰਘ ਸ਼ਹੀਦ ਕੀਤੇ ਗਏ। ਜੋ ਕੁਝ ਫੱਟੜ ਪਏ ਸਨ, ਉਹਨਾਂ ਨੂੰ ਟੁਕੜੇ ਟੁਕੜੇ ਕਰ ਦਿਤਾ ਗਿਆ। 25 ਕੁ ਸਿੰਘ ਕਮਰਿਆਂ ਵਿਚ ਚਲੇ ਗਏ, ਉਥੇ ਵੀ ਮਹੰਤ ਦੀ ਧਾੜ ਨੇ ਗੋਲੀਆਂ, ਟਕੂਏ, ਲਾਠੀਆਂ ਅਤੇ ਇੱਟਾਂ ਮਾਰ ਮਾਰ ਕੇ ਪਾਰ ਬੁਲਾਇਆ। ਇਸ ਵੇਲੇ ਬਾਹਰੋਂ ਸਿੰਘਾਂ ਦੇ ਜੈਕਾਰੇ ਛੱਡਣ ਦੀ ਆਵਾਜ਼ ਆਈ। ਇਨ੍ਹਾਂ ਗੁੰਡਿਆਂ ਤੇ ਬਦਮਾਸ਼ਾਂ ਨੇ ਉਨ੍ਹਾਂ ਉਤੇ ਹਮਲਾ ਕਰਨ ਲਈ ਦਰਸ਼ਨੀ ਬਜ਼ਾਰ ਗੇਟ ਖੋਲ੍ਹ ਦਿਤੇ, ਅਤੇ ਟੁਟ ਕੇ ਉਹਨਾਂ ਉਤੇ ਜਾ ਪਏ। ਉਨਾਂ ਨੇ ਸਿਖਾਂ ਨੂੰ ਸ਼ਹੀਦ ਕਰ ਦਿਤਾ। ਮਹੰਤ ਖੁਦ ਇਸ ਕਤਲਾਮ ਦੀ ਅਗਵਾਈ ਕਰ ਰਿਹਾ ਸੀ। ਉਸ ਨੇ ਮੂੰਹ ਤੇ ਚਾਦਰ ਲਪੇਟੀ ਹੋਈ ਸੀ ਅਤੇ ਘੋੜੇ ਉਤੇ ਚੜ੍ਹਿਆ ਹੋਇਆ ਕਦੇ ਇਧਰ ਜਾਂਦਾ ਸੀ ਕਦੇ ਓਧਰ ! ਅਤੇ ਉੱਚੀ ਉੱਚੀ ਆਖ ਰਿਹਾ ਸੀ, 'ਕੋਈ ਕੇਸਾਂ ਵਾਲਾ ਸਿੱਖ ਜੀਉਂਦਾ ਨਾ ਰਹਿਣ ਦਿਓ !" ਦੋ ਤਿੰਨ ਸਿਘ, ਖੇਤਾਂ ਵਿਚ ਜਾ ਕੇ ਸ਼ਹੀਦ ਕਰ ਦਿਤੇ ਗਏ। ਰੇਲਵੇ ਲਾਈਨਾਂ ਤਕ ਜੋ ਸਿੰਘ ਨਜ਼ਰ ਆਇਆ ਸ਼ਹੀਦ ਕਰ ਦਿਤਾ ਗਿਆ। ਕਿਹਾ ਜਾਂਦਾ ਹੈ ਇਕ 12 ਸਾਲਾਂ ਦਾ ਲੜਕਾ ਜਿਹੜਾ ਚੌਖੰਡੀ ਅੰਦਰ ਇਕ ਵਡੀ ਖੁਲ੍ਹੀ ਕੰਧ ਵਾਲੀ ਅਲਮਾਰੀ ਵਿਚ ਲੁਕ ਗਿਆ ਸੀ ਬਚ ਰਿਹਾ। ਇਹ ਲੜਕਾ ਜਰਗ (ਜ਼ਿਲਾ ਪਟਿਆਲਾ) ਨਿਵਾਸੀ ਸ਼ਹੀਦ ਕੇਹਰ ਸਿੰਘ ਦਾ ਪੁਤਰ ਸੀ ਅਤੇ ਪਿਤਾ ਨਾਲ ਜਥੇ ਵਿਚ ਸ਼ਾਮਲ ਸੀ। ਇਸ ਨੂੰ ਅਲਮਾਰੀ ਵਿਚੋਂ ਬਾਹਰ ਕੱਢ ਕੇ ਬਲਦੀ ਅੱਗ ਵਿਚ ਸੁਟ ਦੀਤਾ ਗਿਆ।

ਜਿਸ ਵੇਲੇ ਸਾਰੇ ਸਿੰਘ ਸ਼ਹੀਦ ਹੋ ਗਏ ਜਾਂ ਫੱਟੜ ਹੋ ਗਏ ਤਦ ਮਹੰਤ ਨੇ ਹੁਕਮ ਦਿਤਾ ਕਿ ਸਾਰੀਆਂ ਲੋਥਾਂ ਨੂੰ ਇਕੱਠਿਆਂ ਕਰਕੇ ਕੇਵਲ ਚਾਰ ਲੋਥਾਂ ਰਹਿਣ ਦਿਓ, ਬਾਕੀ ਨੂੰ ਮਿੱਟੀ ਦਾ ਤੇਲ ਪਾ ਕੇ ਸਾੜ ਦਿਓ। ਇਨ੍ਹਾਂ ਵਿਚੋਂ ਇਕ ਸ: ਮੰਗਲ ਸਿੰਘ 'ਮਜ਼ਹਬੀ ਸਿੰਘ ਸੀ, ਜੋ ਭਾਈ ਲਛਮਨ ਸਿੰਘ ਦਾ ਪੁਤਰ ਬਣਿਆ ਹੋਇਆ ਸੀ। ਇਕ ਸਾਧੂ ਵੀ ਸੀ, ਜੋ ਕਿਸੇ ਬਦਮਾਸ਼ ਦੀ ਗੋਲੀ ਨਾਲ ਮਾਰਿਆ ਗਿਆ ਸੀ। ਇਸ ਤਰ੍ਹਾਂ ਫਟੜਾਂ ਦੇ ਤੇ ਲੋਥਾਂ ਦੇ ਤਿਨ ਚਾਰ ਢੇਰ ਬਣਾਏ ਗਏ ਅਤੇ ਅੱਗ ਲਾ ਕੇ ਸਾੜੇ ਗਏ। ਇਕ ਸਿੰਘ ਜੋ ਸ਼ਾਇਦ ਭਾਈ ਲਛਮਣ ਸਿੰਘ ਜੀ ਸਨ ਨੂੰ ਜੰਡ ਨਾਲ ਬੰਨ੍ਹ ਕੇ ਸਾੜ ਦਿਤਾ ਗਿਆ। ਤਾਰਾਂ ਨਾਲ ਵਲ੍ਹਿਆ ਹੋਇਆ ਅਧ ਸੜਿਆ ਸੜ ਬਾਦ ਵਿਚ ਸਿੱਖਾਂ ਨੇ ਅੱਖੀਂ ਦੇਖਿਆ। ਇਹ ਜੰਡ ਅਜ ਵੀ ਹੈ। ਇਸ ਤੋਂ ਬਾਦ ਮਹਤ ਘੋੜ ਤੇ ਸਵਾਰ ਹੋ ਕੇ ਕੁਝ ਸਾਥੀਆਂ ਨਾਲ ਸ਼ਹਿਰ ਵਲ ਗਿਆ ਅਤੇ ਜੋ ਵੀ ਸਿਘ ਨਜ਼ਰ ਆਇਆ ਕਤਲ ਕੀਤਾ ਗਿਆ।

ਕਤਲਾਮ ਦੀ ਖਬਰ ਚੰਗੀ ਤਰ੍ਹਾਂ ਤਸਦੀਕ ਹੋ ਜਾਣ ਤੇ ਡਿਸਟਰਿਕਟ ਇਜੀਨੀਅਰ ਸਰਦਾਰ ਐਨ. ਐਸ. ਸੰਧੂ ਨੇ ਆਪਣਾ ਇਕ ਖਾਸ ਆਦਮੀ 3-15 ਵਜੇ ਘੋੜੇ ਉਤੇ ਡਿਪਟੀ ਕਮਿਸ਼ਨਰ 'ਕੱਰੀ' ਵਲ ਭੇਜਿਆ ਤਾਂ ਜੁ ਉਹ ਖੁਦ ਮੌਕੇ ਉਤੇ ਆ ਕੇ ਇਹ ਭਿਆਨਕ ਸਾਕਾ ਅੱਖੀਂ ਵੇਖ ਲਵੇ। ਡੀ, ਸੀ, ਦਾ ਬਾਰਾਂ ਮੀਲ ਨਨਕਾਣੇ ਤੋਂ ਦੂਰ ਮਾਂਗਟਾਂਵਾਲ ਵਿਚ ਮੁਕਾਮ ਸੀ। ਉਧਰ ਸ. ਉੱਤਮ ਸਿੰਘ ਨੇ ਕੋਈ 9-15 ਵਜੇ ਦੇ ਕਰੀਬ ਸ. ਕਰਮ ਸਿੰਘ ਸਟੇਸ਼ਨ ਮਾਸਟਰ ਰਾਹੀਂ ਤਾਰਾਂ ਦੁਆਰਾ ਖਬਰਾਂ ਪੰਜਾਬ ਦੇ ਗਵਰਨਰ, ਕਮਿਸ਼ਨਰ, ਡੀ. ਜੀ. ਤੇ ਸੁਪਰਡੈਂਟ ਨੂੰ ਘਲੀਆਂ ਅਤੇ ਨਾਲ ਹੀ ਸਾਰੇ ਸਿੱਖ ਕੇਂਦਰਾਂ, ਖਾਸ ਕਰ ਸ਼੍ਰੋਮਣੀ ਕਮੇਟੀ ਨੂੰ ਖਬਰਾਂ ਪਹੁੰਚਾ ਦਿਤੀਆਂ। ਸਾਰੇ ਹੀ ਸਿੱਖ ਜਗਤ ਵਿਚ ਹਾਹਕਾਰ ਮਚ ਗਈ।

ਡੀ. ਸੀ. ਕੱਰੀ ਨਨਕਾਣੇ ਸਾਹਿਬ 12-30 ਵਜੇ ਦੁਪਹਿਰ ਪਿਛੋਂ ਪਹੁੰਚਿਆ ਅਤੇ ਇਕਲਾ ਹੀ ਮਹੰਤ ਨਾਲ ਅੰਦਰ ਗਿਆ। ਫਿਰ ਉਸਨੇ ਫੌਜੀ ਦਸਤੇ ਘਲਣ ਵਾਸਤੇ ਉਤਲੇ ਅਫਸਰਾਂ ਨੂੰ ਤਾਰਾਂ ਦਿੱਤੀਆਂ। ਇਕ ਪੁਲਿਸ ਦਾ ਸਬ ਇਨਸਪੈਕਟਰ ਦੋ ਵਜੇ ਪਹੁੰਚਿਆ ਅਤੇ ਉਸ ਤੋਂ ਬਾਅਦ ਅੱਗਾਂ ਨੂੰ ਬੁਝਾਇਆ ਗਿਆ। ਜ਼ਾਹਿਰ ਹੁੰਦਾ ਹੈ ਕਿ ਡੀ. ਸੀ. ਦੇ ਪਹੁੰਚਣ ਤੋਂ ਬਾਅਦ ਵੀ ਫੱਟੜਾਂ ਨੂੰ ਢੂੰਡ ਢੂੰਡ ਕੇ ਮਾਰਿਆ ਜਾ ਰਿਹਾ ਸੀ, ਤਾਂ ਕਿ ਕੋਈ ਮੌਕੇ ਦਾ ਗਵਾਹ ਨਾ ਰਹੇ।

ਇਸ ਸਾਕੇ ਦੇ ਫੌਰਨ ਪਿਛੋਂ ਨਨਕਾਣਾ ਸਾਹਿਬ ਨੂੰ ਆਉਣ ਜਾਣ ਵਾਲੇ ਹਰ ਪਾਸੇ ਦੇ ਰਸਤੇ ਬੰਦ ਕਰ ਦਿਤੇ। ਰਾਤ ਦੇ ਕੋਈ ਸਵਾ ਨੌਂ ਵਜੇ ਲਾਹੌਰ ਤੋਂ ਕਮਿਸ਼ਨਰ ਕਿੰਗ ਅਤੇ ਡੀ, ਆਈ. ਜੀ. ਪੁਲਿਸ ਇਕ ਸਪੈਸ਼ਲ ਗੱਡੀ ਵਿਚ ਪਹੁੰਚੇ। ਉਹਨਾਂ ਨਾਲ 200 ਫੌਜੀ ਵੀ ਸਨ। ਉਸ ਤੋਂ ਬਾਅਦ ਮਹੰਤ ਨਰਾਇਣ ਦਾਸ, ਦੋ ਹੋਰ ਉਸ ਦੇ ਪਿਠੂ ਅਤੇ 26 ਪਠਾਨ ਫੜ ਕੇ ਉਸ ਸਪੈਸ਼ਲ ਟਰੇਨ ਵਿਚ ਲਾਹੌਰ ਘਲੇ ਗਏ। ਹੋਰ ਬਦਮਾਸ਼ ਇਸ ਅਰਸੇ ਵਿਚ ਨੱਠ ਭਜ ਗਏ ਸਨ। ਗੁਰਦੁਆਰਾ ਜਨਮ ਅਸਥਾਨ ਤੇ ਸਰਕਾਰ ਨੇ ਕਬਜ਼ਾ ਕਰ ਲਿਆ ਅਤੇ ਗੁਰਦੁਆਰੇ ਨੂੰ ਜੰਦਰੇ ਲਗਾ ਦਿਤੇ ਗਏ।

20 ਤੋਂ 21 ਫਰਵਰੀ ਨੂੰ ਕੁੱਝ ਸਿੱਖ ਆਗੂ ਨਨਕਾਣਾ ਸਾਹਿਬ ਪਹੁੰਚ ਗਏ। ਸ: ਮਹਿਤਾਬ ਸਿੰਘ ਤਾਂ 20 ਤਾਰੀਖ ਨੂੰ ਹੀ ਫੌਜੀਆਂ ਵਾਲੀ ਗੱਡੀ ਵਿਚ ਰਾਤ ਪਹੁੰਚ ਗਏ ਸਨ। 21 ਫਰਵਰੀ ਨੂੰ ਹੋਰ ਸਿਖ ਆਗੂ ਤੇ ਡਾਕਟਰ ਕਾਰਾਂ ਵਿਚ ਪਹੁੰਚੇ। ਇਹਨਾਂ ਵਿਚ ਸ: ਸੁੰਦਰ ਸਿੰਘ ਰਾਮਗੜੀਆ ਅਤੇ ਸ: ਹਰਬੰਸ ਸਿੰਘ ਅਟਾਰੀ ਵੀ ਸਨ। 21 ਤਾਰੀਖ ਨੂੰ ਸਵੇਰੇ 8 ਵਜੇ ਪੜਤਾਲ ਦਾ ਕੰਮ ਸ਼ੁਰੂ ਹੋਇਆ। ਸਾਰਾ ਗੁਰਦੁਆਰਾ ਸਮਸ਼ਾਨ ਭੂਮੀ ਬਣਿਆ ਹੋਇਆ ਸੀ। ਕੇਸ ਤੇ ਕੰਘੇ ਥਾਂ ਥਾਂ ਡਿਗੇ ਪਏ ਸਨ। ਪੰਜ ਲਾਸ਼ਾਂ ਦੇ ਅੱਡ ਅੱਡ ਢੇਰ ਵਿਹੜੇ ਵਿਚ ਲਗੇ ਪਏ ਸਨ ਅਤੇ ਤਿੰਨ ਲੋਥਾਂ ਚੌਖੰਡੀ ਦੇ ਬਾਹਰ ਉਪਰਲੀ ਪਰਕਰਮਾਂ ਵਿਚ ਪਈਆਂ ਸਨ। ਇਕ ਸਾਧੂ ਦੀ ਲਾਸ਼ ਹੇਠਲੀ ਪਰਕਰਮਾਂ ਵਿਚ ਪਈ ਸੀ। 56 ਖੋਪੜੀਆਂ ਢੇਰਾਂ ਤੋਂ ਇਲਾਵਾ ਪਈਆਂ ਸਨ ਅਤੇ ਬਾਹਰ ਭਠ ਵਿਚੋਂ ਛੇ ਕੜੇ ਨਿਕਲੇ। ਕੁਲ ਮਿਲਾਕੇ ਕੋਈ 150 ਸਿੰਘ ਅੰਦਰ ਸ਼ਹੀਦ ਹੋਏ ਸਨ। ਜਿਨ੍ਹਾਂ ਵਿਚੋਂ 86 ਦੇ ਨਾਂ ਹੀ ਮਿਲ ਸਕੇ। ਗੁਰਦੁਆਰੇ ਤੋਂ ਬਾਹਰ ਵੀ ਸਿੰਘ ਸ਼ਹੀਦ ਕੀਤੇ ਗਏ ਸਨ।

ਉਧਰ 20 ਫਰਵਰੀ ਸਵੇਰੇ ਗਿਆਰਾਂ ਵਜੇ ਸ੍ਰੀ ਨਨਕਾਣਾ ਸਾਹਿਬ ਤੋਂ ਆਈਆਂ ਤਾਰਾਂ ਤੋਂ, ਗੁਰਦੁਆਰਾ ਖਰਾ ਸੌਦਾ ਚੂਹੜਕਾਣੇ ਵਿਚ ਜਥੇਦਾਰ ਕਰਤਾਰ ਸਿੰਘ ਝਬਰ ਨੂੰ ਜਨਮ ਅਸਥਾਨ ਵਿਚ ਵਰਤੇ ਸਾਕੇ ਦੀ ਇਤਲਾਹ ਮਿਲ ਚੁਕੀ ਸੀ। ਇਸ ਸਮੇਂ ਖਰੇ ਸੌਦੇ 80-90 ਸਿੰਘ ਹਾਜ਼ਰ ਸਨ। ਇਹਨਾਂ ਨੇ ਅਰਦਾਸਾ ਸੋਧਿਆ ਅਤੇ ਨਨਕਾਣਾ ਸਾਹਿਬ ਦੇ ਕਬਜ਼ੇ ਵਾਸਤੇ ਚਾਲੇ ਪਾ ਦਿੱਤੇ। 40 ਕੁ ਸਿੰਘ ਘੋੜਿਆਂ ਤੇ ਦੁੜਾਏ ਗਏ ਅਤੇ ਇਹ ਖਬਰ ਦਿੰਦੇ ਹੋਏ ਪਿੰਡੋ ਪਿੰਡ ਘੁੰਮ ਗਏ ਅਤੇ ਜਗ੍ਹਾ ਜਗ੍ਹਾ ਤੋਂ ਸਿੰਘ ਸ਼ਹੀਦੀਆਂ ਪਾਉਣ ਵਾਸਤੇ ਤੁਰ ਪਏ। ਇਸਦੇ ਨਾਲ ਹੀ ਜਿਥੇ ਕਿਥੇ ਵੀ ਇਸ ਸਾਕੇ ਦੀ ਖਬਰ ਪਹੁੰਚੀ, ਸਿਖ ਜਨਤਾ ਅਤੇ ਖਾਸ ਕਰ ਅਕਾਲੀ, ਨਨਕਾਣਾ ਸਾਹਿਬ ਦੇ ਸ਼ਹੀਦਾਂ ਦੇ ਦਰਸ਼ਨਾਂ ਨੂੰ ਉਠ ਨੱਸੇ। 20 ਫਰਵਰੀ ਰਾਤ ਦੇ ਗਿਆਰਾਂ ਵਜੇ ਤਕ ਪੰਦਰਾਂ ਸੌ ਸਿੰਘਾਂ ਦੀ ਗਿਣਤੀ ਚਾਰ ਹਜ਼ਾਰ ਤੋਂ ਉਪਰ ਹੋ ਗਈ, ਜਿਨ੍ਹਾਂ ਵਿਚ ਬੀਬੀਆਂ ਅਤੇ ਬਿਰਧ ਵੀ ਸਨ।

ਜਦ ਜਥਾ ਗੁਰਦੁਆਰਾ ਨਨਕਾਣਾ ਸਾਹਿਬ ਤੋਂ ਦੋ ਮੀਲ ਦੂਰ ਪਹੁੰਚਿਆ ਤਾਂ ਝੱਬਰ ਜੀ ਨੇ ਸਭ ਨੂੰ ਖੜਾ ਕਰਕੇ ਇਕ ਲਕੀਰ ਖਿਚ ਦਿਤੀ ਅਤੇ ਕਿਹਾ ਉਹ ਹੀ ਸਿੰਘ ਅਗੇ ਆਉਣ ਜਿਨ੍ਹਾਂ ਨੇ ਗੁਰਦੁਆਰੇ ਦੇ ਕਬਜ਼ੇ ਵਾਸਤੇ ਸ਼ਹੀਦੀ ਪ੍ਰਾਪਤ ਕਰਨੀ ਹੈ। ਇਸ ਤਰ੍ਹਾਂ 2200 ਸਿੰਘ ਸਿਰ ਤੇ ਕਫਨ ਬੰਨ੍ਹ ਲਕੀਰ ਪਾਰ ਕਰਕੇ ਖੜ੍ਹਾ ਹੋ ਗਿਆ। ਜਥੇਦਾਰ ਝੱਬਰ ਜੀ ਨੇ ਦੋ ਸੌ ਸਿੰਘਾਂ ਦੇ ਗਿਆਰਾਂ ਜੱਥੇ ਬਣਾ ਕੇ ਉਨ੍ਹਾਂ ਦੇ ਜਥੇਦਾਰ ਥਾਪ ਦਿਤੇ ਅਤੇ ਗੁਰਦੁਆਰਾ ਜਨਮ ਅਸਥਾਨ ਨੂੰ ਮਾਰਚ ਆਰੰਭ ਕੀਤਾ। ਸਭ ਤੋਂ ਅਗੇ ਘੋੜੇ ਤੇ ਸਵਾਰ ਸ. ਕਰਤਾਰ ਸਿੰਘ ਝੱਬਰ ਸਨ। ਇਸ ਜੱਥੇ ਦਾ ਹਰ ਸਿੰਘ ਛਵੀਆਂ ਗੰਡਾਸੇ, ਸਫਾ ਜੰਗ. ਕ੍ਰਿਪਾਨ ਜਾਂ ਡਾਂਗ ਨਾਲ ਹਥਿਆਰ ਬਦ ਸੀ ਅਤੇ ਇਹਨਾਂ ਨੂੰ ਐਸੀ ਕੋਈ ਸਹੁੰ ਨਹੀਂ ਸੀ ਚੁਕਾਈ ਗਈ ਕਿ ਵਾਰ ਨਹੀਂ ਕਰਨਾ। ਇਹ ਤਾਂ ਆਏ ਹੀ ਮਰਨ-ਮਾਰਨ ਦਾ ਪਰੋਗਰਾਮ ਬਣਾ ਕੇ ਸਨ, ਕਦ ਤਕ ਸ਼ਾਂਤਮਈ ਮਾਰਾਂ ਖਾਂਦੇ ? ਸ: ਬ: ਮਹਿਤਾਬ ਸਿੰਘ, ਜ ਉਸ ਸਮੇਂ ਪੰਜਾਬ ਸਰਕਾਰ ਦੇ ਸਰਕਾਰੀ ਵਕੀਲ ਸਨ, ਘੋੜੇ ਤੇ ਸਵਾਰ ਅਗੋਂ ਆ ਮਿਲੇ ਅਤੇ ਜੱਥੇ ਨੂੰ ਅਗੋਂ ਜਾਣ ਤੋਂ ਇਹ ਕਹਿ ਕੇ ਰੋਕਿਆ ਕਿ ਅਗੇ ਫੌਜ ਹੈ ਅਤੇ ਮਸ਼ੀਨ-ਗੰਨਾ ਬੀੜੀਆਂ ਹੋਈਆਂ ਹਨ।

ਝੱਬਰ ਜੀ ਨੇ ਉੱਤਰ ਦਿਤਾ, "ਹੁਣ ਪਿਛੇ ਮੁੜਣ ਦਾ ਸਮਾਂ ਨਹੀਂ, ਅਸੀਂ ਗੁਰਦੁਆਰੇ ਦਾ ਕਬਜ਼ਾ ਲੈਣਾ ਹੈ ਜਾਂ ਸਨਮੁਖ ਸ਼ਹੀਦ ਹੋ ਜਾਣਾ ਹੈ।" ਸ: ਮਹਿਤਾਬ ਸਿੰਘ ਵਾਪਸ ਮੁੜ ਗਿਆ। ਝੱਬਰ ਜੀ ਨੇ ਜੱਥੇ ਨੂੰ ਫਿਰ ਸੰਬੋਧਨ ਕੀਤਾ—"ਖਾਲਸਾ ਜੀ, ਹੁਣ ਅਸੀਂ ਗੋਲੀ ਦੀ ਮਾਰ ਦੇ ਨੇੜੇ ਪੁਜ ਗਏ ਹਾਂ। ਖਾਲਸੇ ਦਾ ਕਮ ਹੈ "ਅਗਾਹਾਂ ਕੂ ਤ੍ਰਾਂਘ ਪਿਛਾਂਹ ਫੇਰ ਨ ਮੁਹਡੜਾ". ਜਿਸ ਵੇਲੇ ਗੋਲੀ ਚਲੇ, ਤੁਸਾਂ ਸਭ ਨੇ ਪੂਰੇ ਜ਼ੋਰ ਨਾਲ ਦੌੜ ਕੇ ਗੋਰਾ ਫੌਜ ਤੇ ਹੱਲਾ ਬੋਲਣਾ ਹੈ। ਜੋ ਗੋਲੀ ਖਾ ਕੇ ਡਿਗ ਪੈਣਗੇ, ਉਨ੍ਹਾਂ ਨੂੰ ਪਏ ਰਹਿਣ ਦਿਓ। ਅਗੇ ਵਧਦੇ ਜਾਓ ਅਤੇ ਹਥੋਂ ਹਥੀ ਗੋਰਿਆਂ ਤੇ ਪੈ ਕੇ ਉਨ੍ਹਾਂ ਪਾਸੋਂ ਮਸ਼ੀਨਗੰਨਾਂ ਖੋਹ ਲਵੋ। ਅਸੀਂ ਅਰਦਾਸਾ ਸੋਧ ਕੇ ਤੁਰੇ ਹਾਂ ਕਿ ਗੁਰਦੁਆਰੇ ਉਤੇ ਕਬਜ਼ਾ ਕਰਾਂਗੇ ਜਾਂ ਸ਼ਹੀਦ ਹੋਵਾਂਗੇ। ਜੱਥੇ ਵਿਚੋਂ ਕਿਸੇ ਸਿੰਘ ਨੇ ਜੈਕਾਰਾ ਬੁਲਾਇਆ ਜੋ ਇਤਨੇ ਜ਼ੋਰ ਦਾ ਸੀ ਕਿ ਇਕ ਵਾਰ ਧਰਤੀ ਭੀ ਕੰਬਦੀ ਪ੍ਰਤੀਤ

ਹੋਣ ਲਗ ਪਈ।

ਜਦ ਜੱਥਾ ਰੇਲਵੇ ਲਾਈਨ ਦੇ ਨੇੜੇ ਪੁੱਜਾ ਤਾਂ ਅਗੋਂ ਅੰਗਰੇਜ਼ ਅਫਸਰ ਮਿਲੇ— ਜਿਨ੍ਹਾਂ ਵਿਚ ਕਮਿਸ਼ਨਰ, ਪੁਲਿਸ ਜਰਨੈਲ, ਫੌਜੀ ਜਰਨੈਲ, ਡੀ. ਸੀ. ਅਤੇ ਸ. ਬ. ਮਹਿਤਾਬ ਸਿੰਘ, ਸ੍ਰ. ਹਰਬੰਸ ਸਿੰਘ ਅਟਾਰੀ, ਭਾਈ ਜੋਧ ਸਿੰਘ ਤੇ ਸ. ਲਾਲ ਸਿੰਘ ਲਾਹੌਰ ਵਾਲੇ ਸਨ। ਡਿ. ਕਮਿਸ਼ਨਰ ਮਿ: ਕੱਰੀ ਨੇ ਅੱਗੇ ਵਧ ਕੇ ਝੱਬਰ ਜੀ ਦੇ ਜੱਥੇ ਨੂੰ ਰੋਕਣ ਵਾਸਤੇ ਕਿਹਾ ਤੇ ਨਾਲ ਹੀ ਧਮਕੀ ਦਿਤੀ ਕਿ ਆਗੇ ਗੋਰਾ ਫੌਜ ਹੈ ਅਗਰ ਆਪ ਆਗੇ ਬਢੋਗੇ ਤੋ ਗੋਲੀ ਚਲ ਜਾਏਗੀ।" ਝਬਰ ਜੀ ਨੇ ਕਿਹਾ, "ਆਪ ਗੋਲੀ ਚਲਾਓ ਔਰ ਮੇਰੇ ਜਵਾਨੋਂ ਕੇ ਹਾਥ ਦੇਖੋ।" ਡੀ. ਸੀ, ਕੱਰੀ ਨੇ ਕਿਹਾ, "ਆਪ ਕੁਝ ਇੰਤਜ਼ਾਰ ਕਰੋ, ਗੁਰਦੁਆਰੇ ਕੀ ਚਾਬੀਆਂ ਕੱਲ ਸਵੇਰੇ ਮਿਲੇਂਗੀ"। ਝੱਬਰ ਸਾਹਿਬ ਨੇ ਕਿਹਾ, "ਚਾਬੀਆਂ ਹੁਣੇ ਹੀ ਲੈਣੀਆਂ ਹਨ, ਅਤੇ ਗੁਰਦੁਆਰੇ ਤੋਂ ਗੋਰਾ ਫੌਜ ਵੀ ਹੁਣੇ ਹੀ ਹਟੇਗੀ।" ਜਥੇ ਦੇ ਸਿੰਘਾਂ ਨੇ ਹਥਿਆਰ ਸੂਤ ਲਏ ਅਤੇ ਅੰਗਰੇਜ਼ ਅਫਸਰਾਂ ਨੂੰ ਕਿਹਾ "ਪਿਛੇ ਹਟ ਜਾਓ, ਨਹੀਂ ਤਾਂ ਨੁਕਸਾਨ ਦੇ ਅਸੀਂ ਜ਼ਿਮੇਵਾਰ ਨਹੀਂ।" ਫਿਰ ਡੀ. ਸੀ ਕੱਰੀ ਨੇ ਦੋ ਮਿੰਟ ਵਿਚ ਹੀ ਚਾਬੀਆਂ ਜਥੇਦਾਰ ਝੱਬਰ ਜੀ ਦੇ ਹੱਥ ਫੜਾਈਆਂ ਔਰ ਫੌਜ ਨੂੰ ਪਿਛੇ ਹਟਾਇਆ ਗਿਆ ਅਤੇ ਉਸੇ ਵੇਲੇ ਹੀ 7 ਸਿੰਘਾਂ ਦੀ ਕਮੇਟੀ ਬਣਾ ਕੇ ਗੁਰਦੁਆਰੇ ਦਾ ਕਬਜ਼ਾ ਸਿੰਘਾਂ ਨੂੰ ਦਿਤਾ ਗਿਆ, ਜਿਸ ਦੇ ਪ੍ਰਧਾਨ ਸ. ਹਰਬੰਸ ਸਿੰਘ ਸਨ।

ਕਮੇਟੀ ਦੇ ਮੈਂਬਰ ਅਤੇ ਕੁਝ ਮੁਖੀ ਸਿੰਘ ਗੁਰਦੁਆਰੇ ਦਾ ਤਾਲਾ ਖੋਲ੍ਹ ਕੇ ਅੰਦਰ ਗਏ ਅਤੇ ਜੋ ਦ੍ਰਿਸ਼ ਦੇਖਿਆ, ਉਸ ਨੂੰ ਜ਼ਿਆਦਾ ਦੇਰ ਬਰਦਾਸ਼ਤ ਨਾ ਕਰ ਸਕੇ। ਇਤਨੀ ਦੇਰ ਨੂੰ ਸ. ਉਤਮ ਸਿੰਘ ਅਤੇ ਪ੍ਰੇਮੀਆਂ ਨੇ ਜੱਥੇ ਦੇ ਲੰਗਰ ਪਾਣੀ ਦੀ ਸੇਵਾ ਕੀਤੀ। ਕਮੇਟੀ ਦੇ ਮੈਂਬਰਾਂ ਨੇ ਇਹ ਤਹਿ ਕੀਤਾ ਕਿ ਸਵੇਰੇ 22 ਤਰੀਖ ਨੂੰ ਸ਼ਹੀਦਾਂ ਦੇ ਦਰਸ਼ਨ ਕਰਾਏ ਜਾਣਗੇ। ਜੱਥੇ ਨੇ ਸਰਾਇ ਵਿਚ ਅਰਾਮ ਕੀਤਾ। ਸਿੰਘਾਂ ਨੇ ਰਾਤ ਖੁਦ ਗੁਰਦੁਆਰੇ ਦੀ ਰਖਵਾਲੀ ਕੀਤੀ। ਰਾਤ ਭਰ ਹੋਰ ਸਿੰਘਾਂ ਦੇ ਜੱਥੇ ਪਹੁੰਚਦੇ ਰਹੇ, ਅਤੇ ਸਵੇਰ ਤਕ ਹਜ਼ਾਰਾਂ ਸਿੰਘ ਨਨਕਾਣੇ ਸਾਹਿਬ ਦੀ ਧਰਤੀ ਤੇ ਆ ਚੁੱਕੇ ਸਨ। 22 ਫਰਵਰੀ. ਸਵੇਰੇ 11 ਵਜੇ ਸਿੰਘਾਂ ਨੂੰ ਅੰਦਰ ਜਾਣ ਦਾ ਹੁਕਮ ਹੋਇਆ। ਅੰਦਰ ਦਾ ਨਜ਼ਾਰਾ ਦੇਖ ਕੇ ਸਿੰਘਾਂ ਦੀਆਂ ਚੀਖਾਂ ਨਿਕਲ ਗਈਆਂ ਅਤੇ ਜੋ ਹਾਲਾਤ ਸ੍ਰੀ ਗੁਰੂ ਗਰੰਥ ਸਾਹਿਬ ਦੀ ਸੀ, ਉਹ ਵੀ ਬਿਆਨ ਤੋਂ ਬਾਹਰ ਹੈ। ਸਾਰਾ ਫਰਸ਼ ਲਾਲ ਹੋਇਆ ਪਿਆ ਸੀ, ਸਿੰਘਾਂ ਦੇ ਅੱਧ-ਸੜੇ ਸਰੀਰ ਇਧਰ ਉਧਰ ਪਏ ਸਨ, ਤੇਲ ਦੇ ਪੀਪੇ ਸੜੇ ਪਏ ਸਨ। ਜਿਥੋਂ ਕਿਥੋਂ ਵੀ ਸੜੇ ਸਰੀਰ ਮਿਲੇ ਉਹ ਗੁਰਦੁਆਰੇ ਦੇ ਅੰਦਰ ਲਿਆਂਦੇ ਗਏ। ਰੇਲਵੇ ਲਾਈਨ ਕੋਲ ਘੁਮਿਆਰਾਂ ਦੀਆਂ ਭਠੀਆਂ ਵਿਚੋਂ ਸ. ਦਲੀਪ ਸਿੰਘ ਤੇ ਵਰਿਆਮ ਸਿੰਘ ਦਾ ਸਰੀਰ ਕਢਿਆ ਗਿਆ। ਇਸੇ ਵੇਲੇ ਸ. ਸੁੰਦਰ ਸਿੰਘ ਮਜੀਠੀਏ ਦੀ ਰਾਵਲਪਿੰਡੀ ਤੋਂ ਤਾਰ ਆਈ ਕਿ ਗਵਰਨਰ ਮੈਕਲੇਗਨ ਸਾਕੇ ਦਾ ਦਰਿਸ਼ ਵੇਖਣ ਲਈ 23 ਫਰਵਰੀ ਨੂੰ ਪੁਜ ਰਿਹਾ ਹੈ।

ਅਗਲੇ ਦਿਨ ਅਥਵਾ 23 ਫਰਵਰੀ ਦੀ ਸਵੇਰ ਨੂੰ ਗਵਰਨਰ ਪੰਜਾਬ ਸਮੇਤ ਕਈ ਹੋਰ ਅੰਗਰੇਜ਼ ਅਫਸਰ ਅਤੇ ਕੌਂਸਲਰ ਸ. ਸੁੰਦਰ ਸਿੰਘ ਮਜੀਠੀਆ, ਲਾਲਾ

ਹਰਕ੍ਰਿਸ਼ਨ ਲਾਲ ਅਤੇ ਸਰ ਫਜ਼ਲ ਹੁਸੈਨ ਸਮੇਤ ਨਨਕਾਣਾ ਸਾਹਿਬ ਪੁਜੇ। ਗਵਰਨਰ ਵੀ ਇਹ ਦ੍ਰਿਸ਼ ਦੇਖ ਕੇ ਦੁਖੀ ਹੋਇਆ। ਫਿਰ ਸ਼ਹੀਦਾਂ ਦਾ ਅੰਗੀਠਾ ਗੁਰਦੁਆਰੇ ਦੇ ਅਹਾਤੇ ਅੰਦਰ ਪ੍ਰਕਾਸ਼ ਅਸਥਾਨ ਦੇ ਸਾਹਮਣੇ, ਜਿਸ ਜਗ੍ਹਾ ਸ਼ਹੀਦ ਗੰਜ ਬਣਿਆ ਹੈ ਤਿਆਰ ਕੀਤਾ ਗਿਆ। ਭਾਈ ਸਾਹਿਬ ਜੋਧ ਸਿੰਘ ਜੀ ਨੇ ਸ਼ਹੀਦਾਂ ਦੇ ਨਮਿਤ ਅਤਿ ਵੈਰਾਗਮਈ ਭਾਵਪੂਰਤ ਅਰਦਾਸਾ ਸੋਧਿਆ ਅਤੇ ਸ਼ਾਮ 7 ਵਜੇ ਸ਼ਹੀਦਾਂ ਦਾ ਸਸਕਾਰ ਕੀਤਾ ਗਿਆ ।

ਅੱਜ ਸ਼ਹੀਦ ਗੰਜ ਵਾਲੇ ਸਥਾਨ ਤੇ ਸ਼ਹੀਦਾਂ ਦੀ ਯਾਦਗਾਰ ਹੈ। ਜਿਸ ਦੇ ਹੇਠ ਭੋਰੇ ਵਿਚ ਇਕ ਸ਼ੀਸੇ ਦੇ ਢਕਨੇ ਹੇਠ ਸ਼ਹੀਦਾਂ ਦੀ ਬਿਭੂਤੀ ਅਤੇ ਅਸਥੀਆਂ ਸੁਰਖਿਅਤ ਕੀਤੀਆਂ ਹੋਈਆਂ ਹਨ। ਸਾਕੇ ਦੇ ਮੁਕੰਮਲ ਹਾਲਾਤ ਪੰਜਾਬੀ, ਅੰਗਰੇਜ਼ੀ, ਫਾਰਸੀ, ਉਰਦੂ, ਹਿੰਦੀ ਆਦਿ ਸਭ ਜ਼ਬਾਨਾਂ ਵਿਚ ਅੰਕਤ ਇਸ ਭੋਰੇ ਹੇਠ ਰਖੇ ਹਨ। ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਹੀ ਅੰਮ੍ਰਿਤਸਰ ਵਿਚ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਖੋਲ੍ਹਿਆ ਗਿਆ ਹੈ ਅਤੇ ਹਰ ਰੋਜ਼ ਹਰ ਗੁਰਸਿੱਖ ਅਰਦਾਸ ਵਿਚ ਇਹਨਾਂ ਸ਼ਹੀਦਾਂ ਦੀ ਯਾਦ ਤਾਜ਼ਾ ਕਰਦਾ ਹੈ ।

ਇਹ ਸ਼ਹਾਦਤ ਆਪਣੇ ਆਪ ਵਿਚ ਇਸ ਗੱਲ ਦੀ ਗਵਾਹ ਹੈ ਕਿ ਜੇ ਕਰ ਇਹ ਸਿੰਘ ਇਸ ਦਿਨ ਨਨਕਾਣਾ ਸਾਹਿਬ ਨਾ ਆਉਂਦੇ ਤਾਂ ਮਹੰਤ ਇਸ ਦੁਰਘਟਨਾ ਲਈ ਕੀਤੀ ਤਿਆਰੀ ਨੂੰ 6 ਮਾਰਚ ਨੂੰ ਹੋਣ ਵਾਲੇ ਇਕੱਠ ਤੇ ਉਸੇ ਤਰ੍ਹਾਂ ਵਰਤਦਾ ਜਿਸ ਤਰ੍ਹਾਂ ਉਸ ਨੇ 20 ਫਰਵਰੀ ਨੂੰ ਵਰਤਿਆ ਅਤੇ ਐਸੀ ਹਾਲਤ ਵਿਚ ਜੋ ਕੌਮੀ ਨੁਕਸਾਨ ਹੁੰਦਾ ਉਸ ਨੂੰ ਸ਼ਾਇਦ ਕਈ ਪੁਸ਼ਤਾਂ ਵਿਚ ਵੀ ਕੌਮ ਪੂਰਾ ਨਾ ਕਰ ਸਕਦੀ। ਇਸ ਸ਼ਹਾਦਤ ਦਾ ਹੋਰ ਇਹ ਫਾਇਦਾ ਹੋਇਆ, ਕਿ ਉਹ ਸਾਰੇ ਦੇਸ਼ ਅਤੇ ਖਾਸ ਕਰ ਸਿੱਖ ਕੌਮ ਅੰਦਰ ਜਾਨਬਾਜ਼ੀ ਦੀ ਉਸ ਸਪਿਰਿਟ ਨੂੰ, ਜੋ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਵਿਚ ਭਰੀ ਸੀ ਅਤੇ ਇਸ ਨੂੰ ਇਹ ਲੋਕ ਭੁਲਦੇ ਜਾ ਰਹੇ ਸਨ, ਮੁੜ ਨਵੇਂ ਸਿਰਿਓਂ ਤਾਜ਼ਾ ਕਰ ਦਿਤਾ। ਜਿਸ ਦਾ ਸਿੱਟਾ ਸਮੁੱਚੀ ਅਕਾਲੀ ਲਹਿਰ ਅਤੇ ਗੁਰੂ ਕੇ ਬਾਗ, ਗੁਰਦੁਆਰਾ ਰੀਗਸਰ ਜੈਤੋ ਦੀਆਂ ਬੇ ਮਿਸਾਲ ਕੁਰਬਾਨੀਆਂ ਸਨ।

ਅਕਾਲੀ ਇਸ ਭਿਆਨਕ ਮਹਾਂ-ਸਾਕੇ ਦੇ ਕਾਰਨ ਭੈ-ਭੀਤ ਨਹੀਂ ਹੋਏ, ਸਗੋਂ ਇਸ ਦੇ ਉਲਟ ਉਹ ਉਹਨਾਂ ਪੂਰਨਿਆਂ ਉਤੇ ਚਲਣ ਲਈ ਹੋਰ ਦ੍ਰਿੜ ਹੋ ਗਏ ਜਿਨ੍ਹਾਂ ਉਤੇ ਨਨਕਾਣੇ ਸਾਹਿਬ ਦੇ ਸ਼ਹੀਦ ਚਲੇ ਸਨ।

ਉਰਦੂ ਅਖਬਾਰ 'ਜ਼ਿਮੀਂਦਾਰ' ਨੇ ਇਸ ਕਤਲਾਮ ਵਿਚ ਹਿਸਾ ਲੈਣ ਵਾਲੇ ਮੁਸਲਮਾਨਾਂ ਨੂੰ ਬੇ-ਹਿਯਾ ਅਤੇ ਬੇ-ਸ਼ਰਮ ਲਿਖਿਆ ਅਤੇ ਕਿਹਾ, "ਓ ਬੇ-ਸ਼ਰਮ ਮੁਸਲਮਾਨੋ, ਤੁਸੀਂ ਬੰਦੂਕਾਂ ਤੇ ਤਲਵਾਰਾਂ ਉਹਨਾਂ ਦੇ ਖਿਲਾਫ ਵਰਤਦੇ ਹੋ, ਜਿਹੜੇ ਨਨਕਾਣਾ ਸਾਹਿਬ ਆਪਣਾ ਧਾਰਮਕ ਫਰਜ਼ ਪੂਰਾ ਕਰਨ ਲਈ ਗਏ ਸਨ।"

ਇਹ ਮਹਾਨ ਸ਼ਹੀਦੀ ਸਾਕੇ ਦੀ ਹੋਰ ਦੇਣ ਤੋਂ ਛੁਟ ਸਭ ਤੋਂ ਵੱਡੀ ਦੇਣ ਇਹ ਸੀ ਕਿ ਇਸ ਨੇ ਸਿੱਖਾਂ ਦੇ ਦਿਮਾਗਾਂ ਵਿਚੋਂ ਰਾਜ ਦੀ ਤਾਬਿਆਦਾਰੀ ਤੇ ਵਫਾਦਾਰੀ ਦਾ ਗੰਦ ਧੋ ਦਿਤਾ। ਨਨਕਾਣਾ ਸਾਹਿਬ ਦੇ ਸਾਕੇ ਦਾ ਇਕ ਪ੍ਰਤਿਕਰਮ ਇਹ ਵੀ ਹੋਇਆ ਕਿ ਅਕਾਲੀਆਂ ਨੂੰ ਮਹੰਤ—ਅੰਗਰੇਜ਼ ਸਰਕਾਰ ਦੀ ਸਾਜ਼ਸ ਵਿਚ ਸ਼ਰੀਕ ਨਜ਼ਰ ਆਉਣ

ਲਗ ਪਏ ਸਨ। ਇਸ ਲਈ ਉਹਨਾਂ ਨੇ ਕੁਝ ਥਾਈਂ ਗੁਰਦੁਆਰਿਆਂ ਉਤੇ ਕਬਜ਼ੇ ਕਰਨੇ ਹੋਰ ਤੇਜ਼ ਕਰ ਦਿਤੇ ਸਨ।

ਇਸ ਸਾਕੇ ਤੋਂ ਬਾਅਦ ਪੰਜਾਬੀ ਕਵੀਆਂ ਤੇ ਲਿਖਾਰੀਆਂ ਵਿਚ ਨਵਾਂ ਜੋਸ਼ ਤੇ ਉਭਾਰ ਪੈਦਾ ਹੋ ਗਿਆ ਅਤੇ ਅੰਗਰੇਜ਼ ਸਾਮਰਾਜ ਦੀ ਪਰਵਾਹ ਨਾ ਕਰਦੇ ਹੋਏ ਕਦਾਂ ਤੇ ਜੁਰਮਾਨਿਆਂ ਦੇ ਬਾਵਜੂਦ, ਬੜੀਆਂ ਜੋਸ਼ੀਲੀਆਂ ਕਵਿਤਾਵਾਂ ਲਿਖੀਆਂ ਅਤੇ ਪੜ੍ਹੀਆਂ ਗਈਆਂ।

ਇਸ ਸਾਕੇ ਦਾ ਸਭ ਤੋਂ ਵੱਡਾ ਲਾਭ ਇਹ ਹੋਇਆ ਕਿ ਉਹ ਕੁਰਬਾਨੀਆਂ, ਜੋ ਸਾਡੇ ਸਿੱਖ ਬਜ਼ੁਰਗਾਂ ਨੇ ਦਿਤੀਆਂ ਸਨ, ਜਿਸ ਨੂੰ ਲੋਕੀਂ ਕੇਵਲ ਮਨ-ਘੜਤ ਕਹਾਣੀਆਂ ਹੀ ਸਮਝਕੇ ਭੁਲਦੇ ਜਾ ਰਹੇ ਸਨ, ਉਹਨਾਂ ਨੂੰ ਇਸ ਸਾਕੇ ਨੇ ਤਾਜ਼ਾ ਕਰ ਦਿਤਾ। ਲੋਕੀਂ ਇਹ ਕਹਿੰਦੇ ਸਨ ਕਿ ਇਹ ਕਿਵੇਂ ਹੋ ਸਕਦਾ ਹੈ ਕਿ ਬੰਦ ਬੰਦ ਕਟਾਇਆ ਗਿਆ ਹੋਵੇ ਆਰੇ ਨਾਲ ਸਰੀਰ ਚਿਰਾਇਆ ਗਿਆ ਹੋਵੇ, ਖੋਪਰੀ ਲਾਹੀ ਗਈ ਹੋਵੇ, ਚਰਖੜੀਆਂ ਤੇ ਚਾੜ ਕੇ ਤੂੰਬਾ ਤੂੰਬਾ ਕੀਤਾ ਗਿਆ ਹੋਵੇ, ਪਰ ਸ਼ਹੀਦ ਭਾਈ ਲਛਮਣ ਸਿੰਘ, ਦਲੀਪ ਸਿੰਘ ਅਤੇ ਉਹਨਾਂ ਦੇ ਸਾਥੀਆਂ ਨੇ ਇਹਨਾਂ ਦੇ ਦਿਲਾਂ ਵਿਚ ਇਤਬਾਰ ਕਰਵਾਇਆ ਕਿ ਐਸੀਆਂ ਹਸਤੀਆਂ ਸਿੱਖ ਕੌਮ ਵਿਚ ਹੋਈਆਂ ਹਨ ਅਤੇ ਸਤਿਗੁਰ ਦੀ ਕ੍ਰਿਪਾ ਨਾਲ ਅਗੋਂ ਵੀ ਹੋਣਗੀਆਂ।

ਇਹਨਾਂ ਇਤਿਹਾਸਕ ਘਟਨਾਵਾਂ ਦਾ ਲਾਭ ਸਹੀ ਅਰਥਾਂ ਵਿਚ ਤਾਂ ਹੀ ਉਠਾਇਆ ਜਾ ਸਕਦਾ ਹੈ, ਜੇਕਰ ਇਹਨਾਂ ਵਰਤਮਾਨ ਹਾਲਾਤ ਵਿਚ ਸੁਧਾਰ ਕਰਨ ਹਿਤ ਸਿਖਿਆ ਲਈ ਜਾਵੇ। ਅੱਜ ਵੀ ਜੇ ਵੇਖਿਆ ਜਾਵੇ ਤਾਂ ਮੌਜੂਦਾ ਗੁਰਦੁਆਰੇ, ਪ੍ਰਚਾਰ ਦੇ ਕੇਂਦਰ ਨਾ ਬਣ ਕਰਕੇ ਕੁਝ ਹੋਰ ਹੀ ਬਣੇ ਪਏ ਹਨ। ਜਿਥੋਂ ਤੱਕ ਗੁਰਦੁਆਰਿਆਂ ਦੇ ਪ੍ਰਬੰਧ ਦਾ ਸਵਾਲ ਹੈ ਉਹ ਵੀ ਠੀਕ ਤੌਰ ਤੇ ਨਹੀਂ ਹੋ ਰਿਹਾ। ਵੱਡੇ ਵੱਡੇ ਇਤਿਹਾਸਕ ਗੁਰਦੁਆਰਿਆਂ ਤੋਂ ਲੈ ਕੇ ਛੋਟੀਆਂ ਸਿੰਘ ਸਭਾਵਾਂ ਤਕ ਜਾਂ ਹੋਰ ਸਤਿਸੰਗ ਦਰਬਾਰ, ਗੁਰੂ ਨਾਨਕ ਦਰਬਾਰ, ਕਲਗੀਧਰ ਗੁਰਦੁਆਰੇ ਜਾਂ ਸਾਧਾਂ ਸੰਤਾਂ ਦੇ ਡੇਰੇ ਲੈ ਲਏ ਜਾਣ ਤਾਂ ਇਹਨਾਂ ਨੂੰ ਸਹੀ ਗੁਰਮਤਿ ਪ੍ਰਚਾਰ ਦੇ ਸੋਮੇਂ ਨਹੀਂ ਕਿਹਾ ਜਾ ਸਕਦਾ।

ਅਜ ਜੋ ਲੋਕਤੰਤਰੀ ਢਾਂਚਾ ਵਡੇ ਤੋਂ ਛੋਟੇ ਗੁਰਦੁਆਰੇ ਤਕ ਅਸੀਂ ਅਪਣਾਇਆ ਹੈ, ਇਹ ਕਿਸੇ ਹੋਰ ਧਰਮ ਨੇ ਨਹੀਂ ਅਪਨਾਇਆ ਅਤੇ ਨਾ ਹੀ ਸਤਿਗੁਰਾਂ ਦੇ ਵੇਲੇ ਜਾਂ ਉਸ ਤੋਂ ਬਾਅਦ ਹੀ ਇਹ ਅਪਣਾਇਆ ਗਿਆ ਸੀ। ਢਾਂਚਾ ਕਿਸੇ ਦੇਸ਼ ਦੇ ਰਾਜਨੀਤਕ ਸਿਸਟਮ ਵਾਸਤੇ ਤਾਂ ਕਾਮਯਾਬ ਹੋ ਸਕਦਾ ਹੈ ਪਰ ਧਰਮ ਵਿਚ ਇਸ ਦਾ ਕੋਈ ਲਾਭ ਨਹੀਂ ਹੋ ਸਕਦਾ। ਜੇ ਕੌਮ ਦੇ ਧਾਰਮਕ ਲੀਡਰਾਂ ਦੀ ਬਹੁ ਗਿਣਤੀ ਸ਼ਰਾਬ ਪੀ ਰਹੀ ਹੈ, ਤਾਂ ਕੀ ਇਹ ਨਿਰਨਾ ਕੌਮ ਤੇ ਲਾਗੂ ਕੀਤਾ ਜਾ ਸਕਦਾ ਹੈ? ਕਦੇ ਵੀ ਨਹੀਂ। ਇਥੇ ਤਾਂ ਗੁਰੂ ਦਾ ਹੁਕਮ ਹੀ ਚਲੇਗਾ।

ਅੱਜ ਗੁਰਦੁਆਰਿਆਂ ਵਿਚ democratic ਢਾਂਚੇ ਨੇ ਜੋ ਪ੍ਰਬੰਧਕ ਕੌਮ ਦੇ ਸਾਹਮਣੇ ਪੇਸ਼ ਕੀਤੇ ਹਨ, ਉਹਨਾਂ ਦੀਆਂ ਕਰਤੂਤਾਂ ਤੋਂ ਸਾਰੇ ਵਾਕਿਫ ਹਨ। ਇਲੈਕਸ਼ਨ ਵਿਚ ਉਹ ਹੀ ਬੰਦੇ ਜਿੱਤ ਪ੍ਰਾਪਤ ਕਰ ਸਕਦੇ ਹਨ, ਜਿਹੜੇ ਜ਼ਿਆਦਾ ਰੁਪਿਆ ਖਰਚ ਸਕਦੇ ਹਨ, ਜਾਂ ਜ਼ਿਆਦਾ ਗੁੰਡੇ ਰੱਖ ਕੇ ਜ਼ਬਰਦਸਤੀ ਵੋਟਾਂ ਲੈ ਸਕਦੇ ਹਨ, ਜਾਂ ਜ਼ਿਆਦਾ ਪਹੁੰਚ ਵਾਲੇ ਹਨ ਜਾਂ ਆਪਣੇ ਜ਼ਰ ਖਰੀਦੇ ਗੁੰਡਿਆਂ ਨੂੰ ਜ਼ਿਆਦਾ ਸ਼ਰਾਬ

ਤੇ ਮੁਰਗੇ ਦੇ ਸਕਦੇ ਹਨ। ਇਹਨਾਂ ਚੌਧਰੀਆਂ ਦਾ ਨਿਸ਼ਾਨਾ ਧਰਮ ਪ੍ਰਚਾਰ ਦਾ ਹੁੰਦਾ ਹੀ ਨਹੀਂ ਅਤੇ ਨਾ ਹੀ ਇਹਨਾਂ ਨੂੰ ਧਰਮ ਨਾਲ ਕੋਈ ਪਿਆਰ ਹੁੰਦਾ ਹੈ। ਇਲੈਕਸ਼ਨ ਵਿਚ ਜਿੱਤ ਪ੍ਰਾਪਤ ਕਰਨ ਤੋਂ ਬਾਅਦ cock-tail ਕਰਦੇ ਹਨ ਅਤੇ ਗੁਰਦੁਆਰਿਆਂ ਨੂੰ ਆਪਣੇ ਨਿਜੀ ਮਤਲਬ ਹਲ ਕਰਨ ਵਾਸਤੇ ਵਰਤਦੇ ਹਨ, ਅਤੇ ਸ਼ਰਧਾਲੂ ਸੰਗਤ ਨੂੰ ਧੋਖਾ ਦੇ ਕੇ ਆਪਣਾ ਉੱਲੂ ਸਿਧਾ ਕਰਦੇ ਹਨ। ਇਹ ਲੋਕ-ਪ੍ਰਧਾਨ ਸਾਹਿਬ, ਸਕੱਤ੍ਰ ਸਾਹਿਬ ਜਾਂ ਖਜ਼ਾਨਚੀ ਸਾਹਿਬ ਕਹਿਲਵਾ ਕੇ ਖੁਸ਼ ਹੁੰਦੇ ਹਨ ਅਤੇ ਧਰਮੀ ਹੋਣ ਦਾ ਪੱਜ ਕਰਦੇ ਹਨ। ਇਹਨਾਂ ਵਿਚੋਂ ਜ਼ਿਆਦਾਤਰ ਬੇ-ਅੰਮ੍ਰਿਤਏ ਹੁੰਦੇ ਹਨ ਆਪਣੇ ਮਤਲਬ ਹੱਲ ਕਰਨ ਵਾਸਤੇ ਜਾਂ ਆਪਣੀ ਚੌਧਰ ਨੂੰ ਪੱਠੇ ਪਾਣ ਵਾਸਤੇ ਗੁਰਪੁਰਬਾਂ ਤੇ, ਜਦੋਂ ਕਿ ਸਤਿਗੁਰਾਂ ਦੇ ਜੀਵਨ ਅਤੇ ਉਪਦੇਸ਼ਾਂ ਦਾ ਅਧਿਕਾਰੀ ਬੰਦਿਆਂ ਰਾਹੀਂ ਪ੍ਰਚਾਰ ਹੋਣਾ ਚਾਹੀਦਾ ਹੈ, ਇਹ ਲੋਕ ਜਿਸ ਕੋਲੋਂ ਨਿਜੀ ਕੰਮ ਕਢਾਉਣਾ ਹੋਵੇ ਉਸੇ ਨੂੰ ਬੁਲਾ ਕੇ ਫੂਕ ਦਿੰਦੇ ਹਨ ਅਤੇ ਸਟੇਜਾਂ ਤੇ ਚੜ੍ਹਾ ਕੇ, ਸਤਿਗੁਰਾਂ ਦੀ ਹਜ਼ੂਰੀ ਵਿਚ ਹਾਰ ਪਾਈ ਜਾਂਦੇ ਹਨ। ਇਹ (ਮੰਤਰੀ ਆਦਿਕ) ਜ਼ਿਆਦਾਤਰ ਅਨਮਤੀਏ ਹੀ ਹੁੰਦੇ ਹਨ ਇਹ ਅਨਮਤੀ ਮੰਤਰੀ ਜਾ 'ਪਤਵੰਤੇ' ਸਿੱਖ- ਧਰਮ ਅਤੇ ਇਤਿਹਾਸ ਬਾਰੇ ਜੋ ਗਲਤ-ਬਿਆਨੀਆਂ ਕਰਦੇ ਹਨ, ਉਨ੍ਹਾਂ ਦਾ ਤਾਂ ਰੱਬ ਹੀ ਰਾਖਾ। ਇਹਨਾਂ ਚੌਧਰ ਦੇ ਭੁਖਿਆਂ ਨੂੰ ਪੁਛੋ! ਜੇ ਕੋਈ ਬੰਦਾ ਰਾਜਨੀਤੀ ਦਾ ਮਾਹਰ ਹੈ, ਜ਼ਰੂਰੀ ਨਹੀਂ ਕਿ ਉਸ ਨੂੰ ਧਰਮ ਦੀ ਵੀ ਜਾਣਕਾਰੀ ਹੋਵੇ। ਕਿਸੇ ਪ੍ਰੋਫੇਸਰ ਨੂੰ. ਜੋ ਕੈਮਿਸਟਰੀ ਦਾ ਮਾਹਰ ਹੈ, ਕਿਹਾ ਜਾਵੇ ਕਿ ਤੂੰ economics ਤੇ ਲੈਕਚਰ ਦੇਹ, ਤਾਂ ਉਹ ਜੋ ਟੋਟਕੇ ਛੱਡੇਗਾ ਉਹ ਸਭ ਨੂੰ ਪਤਾ ਹੈ। ਇਹ ਹੀ ਹਾਲਤ ਸਿਖ ਧਰਮ ਦੀ ਕੀਤੀ ਜਾ ਰਹੀ ਹੈ।

ਜਿਹੜੇ ਪ੍ਰਬੰਧਕਾਂ ਨੂੰ ਧਰਮ ਦੀ ਖੁਦ ਹੀ ਜਾਣਕਾਰੀ ਨਹੀਂ, ਉਨ੍ਹਾਂ ਨੂੰ ਕੀ ਪਤਾ ਕਿ ਪ੍ਰਚਾਰਕ ਕੀ ਬੋਲ ਰਿਹਾ ਹੈ। ਹਰ ਪ੍ਰਕਾਰ ਦਾ ਟੁਟਾ-ਭੱਜਾ ਅਖੌਤੀ ਪ੍ਰਚਾਰਕ ਜੋ ਮਰਜ਼ੀ ਕਹਿ ਜਾਵੇ ਇਹਨਾਂ ਨੂੰ ਕੁਝ ਸੋਝੀ ਨਹੀਂ ਹੁੰਦੀ। ਜੇ ਕੋਈ ਸਹੀ ਕਿਸਮ ਦਾ ਪ੍ਰਚਾਰਕ ਨਿਰੋਲ ਗੁਰਮਤਿ ਦੇ ਅਸੂਲਾਂ ਦੀ ਚਰਚਾ ਕਰਦਾ ਹੈ ਤਾਂ ਉਸ ਨੂੰ ਇਸ਼ਾਰੇ ਕਰ ਕਰ ਕੇ ਬਿਠਾ ਦਿਤਾ ਜਾਂਦਾ ਹੈ ਅਤੇ ਅਗੋਂ ਵਾਸਤੇ ਪਹਿਲਾਂ ਹੀ ਪਾਬੰਦੀ ਲਗਾ ਦਿਤੀ ਜਾਂਦੀ ਹੈ, ਕਿ ਤੁਸੀਂ ਸ਼ਰਾਬ ਦੇ ਵਿਰੁਧ ਨਹੀਂ ਬੋਲਣਾ, ਅੰਮ੍ਰਿਤ ਛੱਕਣ ਨੂੰ ਜ਼ਰੂਰੀ ਨਾ ਕਹਿਣਾ, ਬੁਤ ਪ੍ਰਸਤੀ ਦੇ ਖਿਲਾਫ ਕੁਝ ਨਾ ਕਹਿਣਾ ਇਤਿਆਦਕ। ਕਿਉਂਕਿ ਇਹਨਾਂ ਵਿਚ ਪ੍ਰਬੰਧਕਾਂ ਨੂੰ ਰਗੜਾ ਲਗ ਜਾਏਗਾ, ਬਲਕਿ ਐਸੀਆ ਗੱਲਾਂ ਕਰੋ ਜਿਸ ਨਾਲ ਪ੍ਰਧਾਨ ਸਾਹਿਬ, ਸਕੱਤ੍ਰ ਸਾਹਿਬ ਤੇ ਖਜ਼ਾਨਚੀ ਸਾਹਿਬ ਦੀ ਚੌਧਰ ਨੂੰ ਪੱਠੇ ਪੈ ਸਕਣ। ਐਸੇ ਪ੍ਰਬੰਧਕਾਂ ਦੀ ਸਰਪਰਸਤੀ ਵਿਚ ਗੁਰਮਤਿ ਪ੍ਰਚਾਰ ਕਦੇ ਨਹੀਂ ਹੋ ਸਕੇਗਾ। ਇਨ੍ਹਾਂ ਪ੍ਰਬੰਧਕਾਂ ਨੇ ਸਿੱਖ ਧਰਮ ਨੂੰ ਸਮਝੌਤਾਵਾਦੀ ਧਰਮ ਬਣਾ ਦਿਤਾ ਹੈ ਅਤੇ ਜੋ ਅਸਲ ਵੱਖ ਵੱਖ ਕਿਸਮ ਦੇ ਬੰਦਿਆਂ ਨੂੰ ਚੰਗੇ ਲਗਦੇ ਹਨ, ਓਹ ਹੀ ਪ੍ਰਚਾਰਕ ਦੇ ਮੂੰਹੋਂ ਕਢਾਏ ਜਾਂਦੇ ਹਨ, ਤਾਂ ਕਿ ਕੋਈ ਬੰਦਾ ਨਾਰਾਜ਼ ਨਾ ਹੋ ਜਾਏ ਅਤੇ ਚੰਦਾ ਦੇਣਾ ਬੰਦ ਨਾ ਕਰ ਦੇਵੇ।

ਆਮ ਪ੍ਰਚਾਰਕ ਸਾਹਿਬਾਨ ਰੋਟੀ ਦੇ ਮਸਲੇ ਵਾਸਤੇ ਸਰੋਤਿਆਂ ਨੂੰ ਜੋ ਚੰਗਾ ਲਗਦਾ ਹੈ ਉਹ ਹੀ ਬੋਲਦੇ ਹਨ, ਅਤੇ ਸਤਿਗੁਰਾਂ ਦੀ ਗੁਰਮਤਿ ਫਿਲਾਸਫੀ ਨੂੰ ਗਲਤ ਢੰਗ ਨਾਲ ਪੇਸ਼ ਕਰਕੇ ਨੌਜਵਾਨ ਪੀੜ੍ਹੀ ਨੂੰ ਧਰਮ ਦੇ ਪੱਖੋਂ ਗੁਮਰਾਹ (confuse) ਕਰਕੇ

ਸਿੱਖੀ ਤੋਂ ਦੂਰ ਲੈ ਜਾ ਰਹੇ ਹਨ।

ਇਹ ਹੈ ਮੌਜੂਦਾ ਗੁਰਦਵਾਰਿਆਂ ਦੀ ਹਾਲਤ। ਇਹ ਇਤਨੀ ਗੰਭੀਰ ਬਣ ਚੁਕੀ ਹੈ ਕਿ ਜੇ ਸਾਰੇ ਪਖਾਂ ਤੋਂ ਵਿਚਾਰ ਕੀਤੀ ਜਾਵੇ ਤਾਂ ਇਹ ਮਹਿਸੂਸ ਹੋਵੇਗਾ ਕਿ ਇਸ ਸਾਰੇ ਢਾਂਚੇ ਦਾ ਹੀ ਸੁਧਾਰ ਕਰਨਾ ਪਵੇਗਾ। ਜੇ ਐਸਾ ਸੁਧਾਰ ਵੇਲੇ ਸਿਰ ਨਾ ਕੀਤਾ ਗਿਆ ਤਾਂ ਇਹ ਅਖੌਤੀ ਪ੍ਰਬੰਧਕ ਅਤੇ ਪ੍ਰਚਾਰਕ ਕੌਮ ਨੂੰ ਗਹਿਰੇ ਖਡ ਵਿਚ ਸਿਟ ਦੇਣਗੇ ਅਤੇ ਫਿਰ ਸੁਧਾਰ ਕਰਨ ਵਾਸਤੇ ਕੌਮ ਨੂੰ ਭਾਰੀ ਕੀਮਤ ਦੇਣੀ ਪਵੇਗੀ। ਅੱਜ ਲੋੜ ਹੈ ਗੁਰਦੁਆਰਾ ਸੁਧਾਰ ਲਹਿਰ ਦੇ ਮੁਖੀਆਂ ਵਰਗੇ ਈਮਾਨਦਾਰ, ਸੂਝਵਾਨ, ਗੁਰਮਤਿ ਵਿਚ ਪਰਪੱਕ, ਜੀਵਨ ਵਾਲ, ਕੁਰਬਾਨੀ ਵਾਲੇ ਅਤੇ ਹਰ ਲਾਲਚ ਤੋਂ ਉਪਰ ਅਣਖੀਲੇ ਲੀਡਰਾਂ ਦੀ, ਜੋ ਕੌਮ ਨੂੰ ਸਹੀ ਰਾਹ ਦਸ ਸੱਕਣ ਅਤੇ ਗੁਰਦੁਆਰਿਆਂ ਨੂੰ ਮੁੜਕੇ ਸਹੀ ਪ੍ਰਚਾਰ ਦੇ ਕੇਂਦਰ ਬਣਾ ਸੱਕਣ ਤਾਂ ਜੋ ਆਉਣ ਵਾਲੀ ਪੀੜ੍ਹੀ ਤਕ ਸਿੱਖੀ ਪਹੁੰਚਾਈ ਜਾ ਸਕੇ। * *

---

# ਸਾਕਾ ਸ੍ਰੀ ਨਨਕਾਣਾ ਸਾਹਿਬ 20 ਫਰਵਰੀ 1921

## ਸੂਰਬੀਰ ਸ਼ਹੀਦਾਂ ਦੇ ਨਾਂ ਤੇ ਵੱਖ ਵੱਖ ਪਿੰਡ

| ਲੜੀ ਨੰ: | ਨਾਂ | ਪਿੰਡ |
|---|---|---|
| 1 | ਜਥੇਦਾਰ ਲਛਮਣ ਸਿੰਘ ਜੀ | ਪਿੰਡ ਧਾਰੋਵਾਲੀ (ਸ਼ੇਖੂਪੁਰਾ) |
| 2 | ਭਾਈ ਈਸ਼ਰ ਸਿੰਘ ਜੀ | " |
| 3 | ਭਾਈ ਮੰਗਲ ਸਿੰਘ ਜੀ ਕ੍ਰਿਪਾਨ ਬਹਾਦਰ ਜੀ | " |
| 4 | ਭਾਈ ਸੁੰਦਰ ਸਿੰਘ ਜੀ | " |
| 5 | ਭਾਈ ਆਤਮਾ ਸਿੰਘ ਜੀ | " |
| 6 | ਭਾਈ ਈਸ਼ਰ ਸਿੰਘ ਜੀ | " |
| 7 | ਭਾਈ ਚਰਨ ਸਿੰਘ ਜੀ | ਕੋਟਲਾ ਸੰਤ ਸਿੰਘ (ਸ਼ੇਖੂਪੁਰਾ) |
| 8 | ਭਾਈ ਨਰੈਣ ਸਿੰਘ ਜੀ | ਬੁਰਜ ਚਕ ਨੰ: 44 |
| 9 | ਭਾਈ ਦਿਆਲ ਸਿੰਘ ਜੀ | " |
| 10 | ਭਾਈ ਕਿਸ਼ਨ ਸਿੰਘ ਜੀ | " |
| 11 | ਭਾਈ ਹਜ਼ਾਰਾ ਸਿੰਘ ਜੀ | ਬੰਡਾਲਾ ਚੱਕ ਨੰ: 64 (ਸ਼ੇਖੂਪੁਰਾ) |
| 12 | ਭਾਈ ਵਰਿਆਮ ਸਿੰਘ ਜੀ | " |
| 13 | ਭਾਈ ਚੇਤ ਸਿੰਘ ਜੀ | " |
| 14 | ਭਾਈ ਉਜਾਗਰ ਸਿੰਘ ਜੀ | " |
| 15 | ਭਾਈ ਲੱਖਾ ਸਿੰਘ | ਬੰਡਾਲਾ ਚੱਕ ਨੰ: 71 |
| 16 | ਭਾਈ ਬਾਰਾ ਸਿੰਘ | " |
| 17 | ਭਾਈ ਈਸ਼ਰ ਸਿੰਘ | " |
| 18 | ਭਾਈ ਧਰਮ ਸਿੰਘ | " |
| 19 | ਮੀਤ ਜਥੇਦਾਰ ਟਹਿਲ ਸਿੰਘ | ਨਜਾਮਪੁਰ (ਸ਼ੇਖੂਪੁਰਾ) |
| 20 | ਭਾਈ ਸੁਰੈਣ ਸਿੰਘ | " |
| 21 | ਭਾਈ ਬੱਗਾ ਸਿੰਘ | " |
| 22 | ਭਾਈ ਹਰਨਾਮ ਸਿੰਘ | " |
| 23 | ਭਾਈ ਦੱਲ ਸਿੰਘ (ਚਾਚਾ) | " |
| 24 | ਭਾਈ ਕੇਸਰ ਸਿੰਘ (ਭਤੀਜਾ) | " |
| 25 | ਭਾਈ ਭਗਵਾਨ ਸਿੰਘ | " |
| 26 | ਭਾਈ ਜਵਾਲਾ ਸਿੰਘ | " |
| 27 | ਭਾਈ ਖੁਸ਼ਹਾਲ ਸਿੰਘ | " |
| 28 | ਭਾਈ ਜਵੰਦ ਸਿੰਘ | " |
| 29 | ਭਾਈ ਪੰਜਾਬ ਸਿੰਘ (ਸਕੇ ਭਰਾ) | " |
| 30 | ਭਾਈ ਨਰੈਣ ਸਿੰਘ (ਸਕੇ ਭਰਾ) | " |
| 31 | ਭਾਈ ਰਾਮ ਸਿੰਘ | " |
| 32 | ਭਾਈ ਸੁੰਦਰ ਸਿੰਘ | " |
| 33 | ਭਾਈ ਤਾਰਾ ਸਿੰਘ | " |
| 34 | ਭਾਈ ਸੇਵਾ ਸਿੰਘ | " |

| | | |
|---|---|---|
| 35 | ਭਾਈ ਬੜ ਸਿੰਘ | ਨਜਾਮਪੁਰ (ਸ਼ੇਖੂਪੁਰਾ) |
| 36 | ਭਾਈ ਸ਼ਰੈਣ ਸਿੰਘ | ,, |
| 37 | ਭਾਈ ਗੁਜਰ ਸਿੰਘ | ,, |
| 38 | ਭਾਈ ਚੰਦਾ ਸਿੰਘ (ਸਕੇ ਭਰਾ) | ,, |
| 39 | ਭਾਈ ਗੰਗਾ ਸਿੰਘ | ,, |
| 40 | ਭਾਈ ਵਰਿਆਮ ਸਿੰਘ | ,, |
| 41 | ਭਾਈ ਸੰਤਾ ਸਿੰਘ | ,, |
| 42 | ਭਾਈ ਈਸ਼ਰ ਸਿੰਘ | ਪਿੰਡ ਬਹੋੜੂ ਚੱਕ ਨੰ: 18 (ਸ਼ੇਖੂਪੁਰਾ) |
| 43 | ਭਾਈ ਗੁਪਾਲ ਸਿੰਘ | ,, |
| 44 | ਭਾਈ ਮੋਤਾ ਸਿੰਘ | ,, |
| 45 | ਭਾਈ ਨੰਦ ਸਿੰਘ | ਪਿੰਡ ਥੋਥੀਆਂ ਚੱਕ ਨੰ: 10 (ਸ਼ੇਖੂਪੁਰਾ) |
| 46 | ਭਾਈ ਹਰੀ ਸਿੰਘ | ,, |
| 47 | ਭਾਈ ਅਰੂੜ ਸਿੰਘ | ,, |
| 48 | ਭਾਈ ਤੇਜਾ ਸਿੰਘ | ,, |
| 49 | ਭਾਈ ਬੇਲਾ ਸਿੰਘ | ਪਿੰਡ ਕਰਤਾਰਪੁਰ (ਜਲੰਧਰ) |
| 50 | ਭਾਈ ਮੂਲਾ ਸਿੰਘ | ਵੱਲਾ (ਅੰਮ੍ਰਿਤਸਰ) |
| 51 | ਭਾਈ ਲਛਮਨ ਸਿੰਘ | ਪਿੰਡ ਡੱਲਾ ਨੰਗਲ |
| 52 | ਭਾਈ ਸੰਤਾ ਸਿੰਘ | ਸ਼ਾਹਕੋਟ (ਸ਼ੇਖੂਪੁਰਾ) |
| 53 | ਭਾਈ ਹਰਨਾਮ ਸਿੰਘ | ,, |
| 54 | ਭਾਈ ਗੁਰਬਖਸ਼ ਸਿੰਘ | ,, |
| 55 | ਭਾਈ ਇੰਦਰ ਸਿੰਘ | ,, |
| 56 | ਭਾਈ ਗੁਲਾਬ ਸਿੰਘ | ,, |
| 57 | ਭਾਈ ਕੇਹਰ ਸਿੰਘ | ,, |
| 58 | ਭਾਈ ਦਰਬਾਰਾ ਸਿੰਘ | ,, |
| 59 | ਭਾਈ ਗੰਡਾ ਸਿੰਘ | ਭਸੀਨ (ਲਾਹੌਰ) |
| 60 | ਭਾਈ ਬਚਿਤਰ ਸਿੰਘ | ਪਿੰਡ ਡਲਾ ਚੰਦਾ ਸਿੰਘ |
| 61 | ਭਾਈ ਕੇਸਰ ਸਿੰਘ | ਪਿੰਡ ਵਨੋਟਿਆਵਾਲੀ |
| 62 | ਭਾਈ ਸੋਹਣ ਸਿੰਘ | ,, |
| 63 | ਭਾਈ ਵਰਿਆਮ ਸਿੰਘ | ,, |
| 64 | ਭਾਈ ਹੀਰਾ ਸਿੰਘ | ,, |
| 65 | ਭਾਈ ਸੁੰਦਰ ਸਿੰਘ | ਪਿੰਡ ਧੰਨੂਆਣਾ |
| 66 | ਭਾਈ ਸੋਹਣ ਸਿੰਘ | ,, |
| 67 | ਭਾਈ ਹੁਕਮ ਸਿੰਘ | ,, |
| 68 | ਭਾਈ ਵਰਿਆਮ ਸਿੰਘ | ,, |
| 69 | ਭਾਈ ਦੀਵਾਨ ਸਿੰਘ | ,, |
| 70 | ਭਾਈ ਇੰਦਰ ਸਿੰਘ | ,, |
| 71 | ਭਾਈ ਦਸੋਧਾ ਸਿੰਘ | ,, |
| 72 | ਭਾਈ ਹਰੀ ਸਿੰਘ | ,, |

| | | |
|---|---|---|
| 73 | ਭਾਈ ਢੇਰਾ ਸਿੰਘ | ਪਿੰਡ ਧੰਨੂਆਣਾ |
| 74 | ਭਾਈ ਠਾਕਰ ਸਿੰਘ | ਪਿੰਡ ਮਾਣਕ ਘੁੰਮਣ (ਜਲੰਧਰ |
| 75 | ਭਾਈ ਬਚਿੱਤਰ ਸਿੰਘ | ਫਰਾਲਾ ਚੱਕ ਨੰ: 256 |
| 76 | ਭਾਈ ਕਨੱਈਆ ਸਿੰਘ | " |
| 77 | ਭਾਈ ਬੰਤਾ ਸਿੰਘ | ਪਿੰਡ ਪਿਹਾੜੇ (ਹੁਸ਼ਿਆਰਪੁਰ) |
| 78 | ਭਾਈ ਬੁਧ ਸਿੰਘ | ਕਰਤਾਰਪੁਰ (ਸਿਆਲਕੋਟ) |
| 79 | ਭਾਈ ਦਲੀਪ ਸਿੰਘ | ਪਿੰਡ ਸਾਹੋਵਾਲੀ (ਸ਼ੇਖੂਪੁਰਾ) |
| 80 | ਭਾਈ ਵਰਿਆਮ ਸਿੰਘ | ਪਿੰਡ ਟਿਬੀ ਜੈ ਸਿੰਘ (ਮਿੰਟਗੁਮਰੀ) |
| 81 | ਭਾਈ ਨਰੈਣ ਸਿੰਘ | ਪਿੰਡ ਲੋਹਕੇ ਚੱਕ ਨੰ: 75 |
| 82 | ਭਾਈ ਕਰਮ ਸਿੰਘ | " |
| 83 | ਭਾਈ ਮਹਿੰਗਾ ਸਿੰਘ | " |
| 84 | ਭਾਈ ਜੀਵਨ ਸਿੰਘ | ਸਿਟੀ ਲਾਇਲਪੁਰਾ |
| 85 | ਭਾਈ ਚਰਨ ਸਿੰਘ | ਡਿੰਮਾ (ਗੁਜਰਾਤ) |
| 86 | ਭਾਈ ਜਗਤ ਸਿੰਘ | ਸ਼ਾਹਬਾਜਪੁਰ (ਅੰਮ੍ਰਿਤਸਰ) |

